ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਕੂਕਾ ਵਿਦ੍ਰੋਹ



ਗੁਰਦਿੱਤਾ ਖੰਨਾ

ਨਾਮਧਾਰੀ ਸਾਹਿਤ ਪ੍ਰਕਾਸ਼ਨ, ਸ੍ਰੀ ਜੀਵਨ ਨਗਰ
(ਹਿਸਾਰ) ਹਰਿਆਣਾ

1971
ਸ਼ਤਾਬਦੀ ਸਾਲ

ਮੁੱਲ : 2 ਰੁਪਏ

**ਲੇਖਕ** : ਗੁਰਾਂਦਿੱਤਾ ਖੰਨਾ
ਚੋਂਕ ਲੋਹ ਗੜ੍ਹ, ਅੰਮ੍ਰਿਤਸਰ

**ਪ੍ਰਕਾਸ਼ਕ** : ਨਾਮਧਾਰੀ ਸਾਹਿਤ ਪ੍ਰਕਾਸ਼ਨ, ਸ੍ਰੀ ਜੀਵਨ ਨਗਰ,
(ਹਿਸਾਰ) ਹਰਿਆਣਾ

**ਛਾਪਕ** : ਗੁਰਬਖਸ਼ ਸਿੰਘ ਜੰਜੂਆ
ਅਵਾਮੀ ਪ੍ਰਿੰਟਿੰਗ ਪ੍ਰੈਸ
ਨਹਿਰੂ ਗਾਰਡਨ ਰੋਡ, ਜਲੰਧਰ

# ਪ੍ਰਕਾਸ਼ਕ ਵੱਲੋਂ

ਇਹ ਸੁਭਾਗ ਦੀ ਗੱਲ ਹੈ ਕਿ ਅਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੀ ਪ੍ਰਦੇਸ਼-ਗਵਨ ਸ਼ਤਾਬਦੀ ਦੇ ਰੂਪ ਵਿਚ ਯਾਦ ਕਰ ਰਹੇ ਹਾਂ। ਸਮੁੱਚਾ ਨਾਮਧਾਰੀ ਪੰਥ ਤੇ ਉਹ ਲੋਕ ਜੋ ਸਤਿਗੁਰੂ ਜੀ ਦੀ ਛੋਹੀ ਹੋਈ ਆਜ਼ਾਦੀ ਦੀ ਜੰਗ ਨੂੰ ਕੌਮੀ ਅਤੇ ਕੌਮਾਂਤਰੀ ਨੁਕਤੇ ਤੋਂ ਵੇਖਦੇ ਹਨ, ਇਸ ਸ਼ਤਾਬਦੀ ਨੂੰ ਉਤਸਾਹ ਭਰਪੂਰ ਮਨਾਂਦਿਆਂ ਗੁਰੂ ਰਾਮ ਸਿੰਘ ਜੀ ਦੀ ਜੀਵਨ-ਜਾਚ ਨੂੰ ਮੁੜ ਯਾਦ-ਪੱਟੀ ਤੇ ਅੰਕਤ ਕਰ ਰਹੇ ਹਨ।

ਅਸੀਂ ਇਸ ਸੁਅਵਸਰ ਤੇ, ਸ੍ਰੀ ਗੁਰਾਂਦਿੱਤਾ ਖੰਨਾ ਜੀ ਦੀ ਸਰਲ-ਕਾਵਿ ਵਿਚ ਲਿਖੀ ਇਹ ਪੁਸਤਕ ਪਾਠਕਾਂ ਦੀ ਸੇਵਾ ਵਿਚ ਸ-ਹਰਸ਼ ਅਰਪਤ ਕਰ ਰਹੇ ਹਾਂ।

ਸਕੱਤਰ
ਨਾਮਧਾਰੀ ਸਾਹਿਤ ਪ੍ਰਕਾਸ਼ਨ
ਸ੍ਰੀ ਜੀਵਨ ਨਗਰ

# ਕਿੱਥੇ ਕੀ ?

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

ਦੇ ਚਰਨ ਕੰਵਲਾਂ

ਵਿਚ

ਉਨ੍ਹਾਂ ਦੀ ਪ੍ਰਦੇਸ਼-ਗਵਨ-ਸ਼ਤਾਬਦੀ

ਸਮੇਂ

# ਮੁੱਢਲੇ ਸ਼ਬਦ

ਕੌਮਾਂ ਨੂੰ ਜ਼ਿੰਦਾ ਰੱਖਣਾ ਇਤਿਹਾਸ ਦੇ ਲਿਖਾਰੀ ਤੇ ਨਿਰਭਰ ਹੁੰਦਾ ਹੈ। ਜੋ ਕੌਮ ਚੰਗੇ ਲਿਖਾਰੀ ਪੈਦਾ ਨਹੀਂ ਕਰ ਸਕਦੀ, ਉਸ ਦੀ ਹੋਂਦ ਕੁਝ ਸਮੇਂ ਬਾਅਦ ਅਕਾਸ਼ ਵਿਚੋਂ ਟੁੱਟੇ ਸਤਾਰੇ ਦੀ ਤਰ੍ਹਾਂ ਆਪਣੀ ਰੋਸ਼ਨੀ ਨੂੰ ਫੈਲਾ ਕੇ ਖ਼ਤਮ ਹੋ ਜਾਂਦੀ ਹੈ, ਆਉਣ ਵਾਲੀ ਨਸਲ ਨੂੰ ਆਪਣੇ ਵੱਤਨ ਤੇ ਧਰਮ ਦੀ ਰਾਖੀ ਕਰਨ ਲਈ ਨਾ ਆਪਣੇ ਵਡਿਕਿਆਂ ਦੀ ਬਹਾਦਰੀ ਤੇ ਅਣਖੀ ਜੀਵਨ ਦੀ ਮਿਸਾਲ ਮਿਲਦੀ ਹੈ, ਅਤੇ ਨਾ ਉਸ ਦੇ ਇਰਾਦੇ ਬਲਵਾਨ ਹੋ ਸਕਦੇ ਹਨ। ਜਿਸ ਕਰਕੇ ਕੋਈ ਵੀ ਦੁਸ਼ਮਣ ਆਪਣੀ ਹਵਸ ਨੂੰ ਨਾ ਰੋਕਦਿਆਂ ਕਮਜ਼ੋਰ ਜਿੰਦਾਂ ਨੂੰ ਸਮੁੱਚਾ ਨਿਗਲ ਜਾਂਦਾ ਹੈ। ਪਰ ਜਿਸ ਕੌਮ ਜਾਂ ਦੇਸ ਦਾ ਇਤਿਹਾਸ ਨਿੱਗਰ ਹੋਵੇ ਉਹ ਕੌਮ ਹਮੇਸ਼ਾ ਗੌਰਵ ਨਾਲ ਜੀ ਸਕਦੀ ਹੈ।

ਵਤਨ ਦੇ ਰਾਖੇ ਦਾ ਅਤੇ ਇਤਿਹਾਸ ਦੇ ਲਿਖਾਰੀ ਦਾ ਬਹੁਤ ਹੀ ਨਜ਼ਦੀਕੀ ਰਿਸ਼ਤਾ ਹੈ। ਸੂਰਮਾਂ ਮੈਦਾਨੇ-ਜੰਗ ਵਿਚ ਜਾ ਕੇ ਆਪਣਾ ਖ਼ੂਨ ਮਿੱਟੀ ਵਿਚ ਮਿਲਾਂਦਾ ਹੈ ਅਤੇ ਦੇਸ਼ ਦੀ ਇੱਜ਼ਤ ਨੂੰ ਬਚਾਂਦਾ ਹੈ। ਅਤੇ ਲਿਖਾਰੀ ਉਸ ਵਤਨ ਬਦਲੇ ਮਰ ਚੁੱਕੇ ਜ਼ਿੰਦਾ ਦਿਲਾਂ ਨੂੰ ਸਦਾ ਜ਼ਿੰਦਾ ਰੱਖਣ ਲਈ ਕਲਮ ਚਲਾਂਦਾ ਹੈ। ਜਿਸ

ਤੋਂ ਪ੍ਰੇਰਨਾ ਲੈ ਕੇ ਹੋਰ ਤੋਂ ਹੋਰ ਲੋਕ ਅਹੂਤੀਆਂ ਦੇਣ ਲਈ ਤਿਆਰ ਹੁੰਦੇ ਰਹਿੰਦੇ ਹਨ।

ਹਿੰਦੁਸਤਾਨ ਦਾ ਸਾਰਾ ਇਤਿਹਾਸ ਸੂਰਮਿਆਂ ਦੀ ਸੂਰਮਗਤੀ ਨਾਲ ਭਰਿਆ ਪਿਆ ਹੈ, ਖਾਸ ਕਰ ਪੰਜਾਬੀਆਂ ਲਈ ਤਾਂ ਇਹ ਲੋਕੋਕਤੀ ਮਸ਼ਹੂਰ ਹੈ : ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ। ਪੰਜਾਬ ਦੇ ਗਭਰੂ ਨੂੰ ਤਾਂ ਜੰਮਦਿਆਂ ਹੀ ਗੁੜ੍ਹਤੀ ਮੁਹਿੰਮਾਂ ਜਿੱਤਣ ਦੀ ਦਿੱਤੀ ਜਾਂਦੀ ਹੈ। ਜਿੰਨੀ ਬਹਾਦਰੀ ਨਾਲ ਇਸ ਦੇ ਜੁਆਨਾਂ ਆਪਣੇ ਵਤਨ ਨੂੰ ਪਿਆਰ ਕੀਤਾ ਓਨੀ ਹੀ ਦਿਲਚਸਪੀ ਇਸ ਦੇ ਇਤਿਹਾਸ ਲਿਖਾਰੀਆਂ ਵਿਚੋਂ ਮਿਲਦੀ ਹੈ।

* * * *

ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਪਿਛੋਂ ਸਾਡੀ ਆਪੋ ਧਾਪ ਦਾ ਨਤੀਜਾ ਜੋ ਪੰਜਾਬ ਵਾਸੀਆਂ ਨੂੰ ਭੁਗਤਣਾ ਪਿਆ ਇਹ ਵੀ ਇਤਿਹਾਸ ਦੀ ਇਕ ਖਾਸ ਘਟਨਾ ਹੈ, ਪਰ ਅਣਖੀ ਖੂਨ ਕਦੇ ਦਬਾਇਆ ਨਹੀਂ ਜਾ ਸਕਦਾ। ਅੰਗਰੇਜ਼ ਦੀ ਕੂਟਨੀਤੀ ਨੂੰ ਦੂਰ ਦਰਸ਼ਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਛੇਤੀ ਹੀ ਭਾਂਪ ਲਿਆ, ਅਤੇ ਅੰਗਰੇਜ਼ ਦੀ ਮਕਾਰੀ ਦੁਆਰਾ ਗੁਲਾਮ ਹੋ ਚੁੱਕੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਉਹਨਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੈਦਾ ਕੀਤੀ, ਸਿੱਖ ਕੌਮ ਨੂੰ ਮੁੜ ਨਵੇਂ ਸਿਰੇ ਅਣਖ ਦੀ ਜਾਗ ਲਾ ਦਿੱਤੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੱਕੇ ਅਹਿੰਸਾਵਾਦੀ ਸਨ। ਉਹਨਾਂ ਨੇ ਆਪਣੀ ਦੂਰ ਦਰਿਸ਼ਟੀ ਤੋਂ ਕੰਮ ਲਿਆ। ਅੰਗਰੇਜ਼ ਦੀ ਕੂਟਲਨੀਤੀ ਤੇ ਫੌਜੀ ਵੱਡੀ ਤਾਕਤ ਨੂੰ ਭਾਂਪਦਿਆਂ ਹੋਇਆਂ ਦੇਸ਼ ਆਜ਼ਾਦ ਕਰਾਉਣ ਲਈ ਅਹਿੰਸਾ ਅਤੇ ਨਾ ਮਿਲਵਰਤਨ ਦਾ ਰਾਹ ਅਪਣਾਇਆ, ਅਤੇ ਪਿੱਛੋਂ ਜਾਕੇ ਗਾਂਧੀ ਜੀ ਵਰਗੇ ਸਾਡੇ ਦੇਸ਼ ਦੇ ਲੀਡਰਾਂ ਨੇ ਉਸੇ ਨਕਸ਼ੇ ਕਦਮ ਤੇ ਚਲਕੇ ਆਜ਼ਾਦੀ ਨੂੰ ਪ੍ਰਾਪਤ ਕੀਤਾ।

* * * *

ਦੇਸ਼ ਆਜ਼ਾਦੀ ਲਈ ਮਰ ਮਿਟਣ ਵਾਲੇ ਮਰਦਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿਤ੍ਰ ਬਾਰੇ ਸ੍ਰੀ ਗੁਰਾਂਦਿੱਤਾ ਜੀ ਖੰਨਾਂ ਨੇ ਇਹ ਸੰਖੇਪ ਇਤਿਹਾਸ ਲਿਖਕੇ ਪੰਜਾਬੀ ਸਾਹਿਤ ਦੀ ਮਹਾਨ ਸੇਵਾ ਤੇ ਆਉਣ ਵਾਲੀ ਨਸਲ ਸਿਰ ਵੱਡਾ ਅਹਿਸਾਨ ਕੀਤਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਖੰਨਾ ਜੀ ਨੇ ਬਿਨਾਂ ਕਿਸੇ ਪੱਖਪਾਤ ਦੇ ਇਤਿਹਾਸ ਦੀ ਨਿੱਗਰ ਸਚਾਈ ਨੂੰ ਲੋਕਾਂ ਸਾਹਮਣੇ ਸਹੀ ਸਹੀ ਰਖਿਆ ਹੈ।

ਖੰਨਾ ਜੀ ਨੇ ਕਵਿਤਾ ਦੇ ਮਾਪ ਤੋਲ ਨੂੰ ਸਾਵਾਂ ਰੱਖਣ ਤੋਂ ਇਲਾਵਾ ਕਾਵ ਅਲੰਕਾਰਾਂ ਨੂੰ ਵੀ ਖੂਬ ਨਿਖਾਰਿਆ ਹੈ। ਇਹਨਾਂ ਨੇ ਜੇ ਅੰਗਰੇਜ਼ ਦੀ ਕੂਟਲਨੀਤੀ ਨੂੰ ਪੇਸ਼ ਕੀਤਾ ਹੈ ਤਾਂ ਸਾਫ ਸਾਫ। ਜੇ ਆਪਣਿਆਂ ਦੀ ਹਮਦਰਦੀ ਤੇ ਬੇ-ਇਨਸਾਫੀ ਨੂੰ ਬਿਆਨਿਆਂ ਹੈ ਤਾਂ ਬੇਝਿਜਕ। ਧਰਮ ਦੀ ਰਖਿਆ, ਦੇਸ਼ ਦਾ ਪਿਆਰ, ਸਚ, ਇਨਸਾਫ ਤੇ ਹੋਰ ਬਾਰੀਕ ਤੋਂ ਬਾਰੀਕ ਪੱਖਾਂ ਨੂੰ ਬੜੇ ਸੁਚਜੇ ਢੰਗ ਨਾਲ ਉਘਾੜਿਆ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਨਾ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਪਾਣੀ ਹਾਂਡੇ ਤਕ ਧਰਤੀ ਪੁਟ ਕੇ ਤਲਾਸ਼ੀ ਕਰਨੀ, ਬਰਮਾ ਵਿਚ ਨਜ਼ਰਬੰਦੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਗਪਤ ਹੋ ਜਾਣ ਤੋਂ ਅੰਗਰੇਜ਼ਾਂ ਵੱਲੋਂ ਜੋਤੀ ਜੋਤ ਸਮਾਨ ਵਾਲੀ ਝੂਠੀ ਅਫਵਾਹ ਫੈਲਾਉਣ ਦਾ ਖਾਸ ਨਿਰਨਾ ਕੀਤਾ ਹੈ, ਤੇ ਆਜ਼ਾਦ ਹਿੰਦ ਫੌਜ ਦੇ ਸਿਪਾਹੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਬਰਮਾਂ ਵਿਚ ਸਾਖਿਸ਼ਾਤ ਦਰਸ਼ਨ ਹੁੰਦੇ ਤੇ ਮਦਦ ਕਰਦੇ ਸਾਬਤ ਕਰਦੇ ਹਨ।

ਖੰਨਾ ਜੀ ਹਿੰਦੀ ਅਤੇ ਪੰਜਾਬੀ ਦੇ ਮਸ਼ਹੂਰ ਲਿਖਾਰੀ ਹਨ। ਆਪ ਜੀ ਨੇ 'ਕੂਕਾ ਵਿਦ੍ਰੋਹ' ਪੁਸਤਕ ਲਿਖਣ ਤੋਂ ਪਹਿਲੇ ਪੰਜਾਬੀ ਅਤੇ ਹਿੰਦੀ ਵਿਚ "ਸਿੱਖੋਂ ਕੇ ਬਾਰਾਂ ਗੁਰੂ" ਆਦਿ ਦੋ ਦਰਜਨਾਂ ਤੋਂ ਵਧੀਕ ਪੁਸਤਕਾਂ ਲਿਖਕੇ ਸਾਹਿਤ ਦੀ ਚੰਗੀ ਸੇਵਾ ਕੀਤੀ ਹੈ।

ਖੰਨਾ ਜੀ ਉਮਰ ਦੇ ਲਿਹਾਜ਼ ਨਾਲ ਵਡੇਰੇ ਜਿਹੇ ਜਾਪਦੇ ਹਨ, ਪਰ ਇਹਨਾਂ ਦੇ ਜੁਆਨ ਦਿਲ ਹੋਣ ਦਾ ਇਹਨਾਂ ਦੀ ਇਸੇ ਪੁਸਤਕ ਦੇ 'ਆਖਰੀ ਕਲਾਮ' ਦੀਆਂ ਇਹਨਾਂ ਦੋਂਹ ਸਤਰਾਂ ਤੋਂ ਸਬੂਤ ਮਿਲ

ਸਕਦਾ ਹੈ।

ਉਮਰ ਬੁਢਾਪੇ ਵਿਚ ਵੀ ਦਿਲ ਹੈ ਅਜੇ ਜੁਆਨ ਬਥੇਰਾ।
ਰਹੂ ਇੰਵੇਂ ਹੀ ਰਹਿੰਦੇ ਦਮ ਤਕ ਇਹ ਨਿਸਚਾ ਹੈ ਮੇਰਾ।

ਖੰਨਾ ਜੀ ਨੂੰ ਮਿਲਿਆਂ ਸਾਦਾ ਤੇ ਭਾਰਤੀ ਰਹਿਣੀ ਬਹਿਣੀ ਦੀ ਸਹੀ ਤਸਵੀਰ ਦਿਖਾਈ ਦਿੰਦੀ ਹੈ। ਇੰਨੇ ਸੁਚੱਜੇ ਲਿਖਾਰੀ ਹੁੰਦੇ ਹੋਇਆਂ ਵੀ ਅੰਦਰੋਂ ਕੋਈ ਹੰਕਾਰ ਦੀ ਕਣੀ ਨਹੀਂ ਲੱਭਦੀ। ਲੇਖਕ ਦੀ ਕਦਰ ਕਰਨੀ ਪਾਠਕਾਂ ਤੇ ਨਿਰਭਰ ਹੁੰਦੀ ਹੈ।

ਮੈਂ ਖੰਨਾ ਜੀ ਦਾ ਸਚੇ ਦਿਲੋਂ ਧਨਵਾਦ ਕਰਦਾ ਹਾਂ, ਜਿਨ੍ਹਾਂ ਨੇ "ਕੂਕਾ ਵਿਦ੍ਰੋਹ" ਨਾਮੀ ਪੁਸਤਕ ਲਿਖਕੇ ਨਾਮਧਾਰੀ ਇਤਿਹਾਸ ਨੂੰ ਰੋਸ਼ਨੇ ਕੀਤਾ ਹੈ, ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਸ਼ਤਾਬਦੀ ਦੇ ਸਾਲ ਵਿਚ ਇਤਿਹਾਸ ਪ੍ਰੇਮੀਆਂ ਨੂੰ ਭੇਟਾ ਕਰਕੇ ਪੰਜਾਬੀ ਸਾਹਿਤ ਦੀ ਸੇਵਾ ਕੀਤੀ ਹੈ।

ਸੰਤ ਨਗਰ
੧੦ ਫਗਣ ੨੦੨੭
੨੧—੨—੭੧

ਸੰਤੋਖ ਸਿੰਘ ਸਾਜਨ
ਸਕੱਤਰ
ਨਾਮਧਾਰੀ ਸਾਹਿਤ ਪ੍ਰਕਾਸ਼ਨ
ਸ੍ਰੀ ਜੀਵਨ ਨਗਰ




# ਆਜ਼ਾਦੀ ਦੀ ਪਹਿਲੀ ਲੜਾਈ ਤੋਂ ਬਾਅਦ

ਖ਼ਤਮ ਹੋਇਆ ਜਦ ਜੰਗ ਆਜ਼ਾਦੀ
ਪਹਿਲਾ ਸਭ ਤੋਂ ਭਾਰਾ;
ਹਾਹਾਕਾਰ ਮਚੀ ਚਹੁੰ ਪਾਸੀਂ
ਕੰਬ ਗਿਆ ਜੱਗ ਸਾਰਾ ।

ਗਿਣ-ਗਿਣ ਬਦਲੇ ਲਏ ਫਿਰੰਗੀ
ਜ਼ੁਲਮਾਂ ਦੀ ਹੱਦ ਕੀਤੀ:
ਇਕ ਇਕ ਗੋਰੇ ਬਦਲੇ ਸੌ ਸੌ
ਹਿੰਦੀਆਂ ਦੀ ਰੱਤ ਪੀਤੀ ।

ਕਤਲ-ਆਮ ਦਿੱਲੀ ਵਿਚ ਕੀਤੀ
ਨਾਦਰਸ਼ਾਹ ਤੋਂ ਵਧ ਕੇ;
ਦੇਖ ਦੇਖ ਰੂਹ ਨਾਦਰਸ਼ਾਹ ਦੀ
ਮੁੜ ਮੁੜ ਜਾਵੇ ਸਦਕੇ ।

ਇਕ ਇਕ ਘਰ ਦਾ ਬੂਹਾ ਭੰਨ ਕੇ
ਫ਼ੌਜੀਆਂ ਜ਼ੁਲਮ ਕਮਾਏ;

ਲੁੱਟ ਮਾਰ ਕਰ, ਸਤੀਆਂ ਤਾਈਂ
ਖਿੱਚ ਬਜ਼ਾਰ ਲਿਆਏ ।

ਸ਼ਰੇ ਆਮ ਪਤਿ ਖੋਹੀ ਕੀਤੀ
ਦਿੱਤੇ ਕਸ਼ਟ ਹਜ਼ਾਰਾਂ;
ਧੂਹ-ਧੂਹ ਲੈ ਗਏ ਕਈ ਘਰਾਂ ਨੂੰ
ਜਾਂਦੀ ਵਾਰੀ ਨਾਰਾਂ ।

ਮਾਵਾਂ ਰੋਣ ਬੱਚਿਆਂ ਤਾਈਂ
ਬੱਚੇ ਮਾਵਾਂ ਤਾਈਂ;
ਸਜ ਵਿਆਹੀਆਂ ਭੁੱਬਾਂ ਮਾਰਨ
ਦਿਸਣ ਕਿਤੇ ਨ ਸਾਈਂ ।

ਬੁੱਢਿਆਂ, ਅੰਨ੍ਹਿਆਂ, ਅਪਾਹਜਾਂ ਦੇ
ਟੁੱਟ ਗਏ ਸਭ ਸਹਾਰੇ;
ਜੋ ਬਦਕਿਸਮਤ ਫ਼ੌਜੀਆਂ ਹੱਥੋਂ
ਬਚ ਗਏ ਕਿਤੇ ਵਿਚਾਰੇ ।

ਹਸਪਤਾਲ ਵਿਚ ਰੋਗੀ ਮਾਰੇ
ਵਿਚ ਕੈਂਪਾਂ ਦੇ ਜਾ ਕੇ;
ਸੰਗਲਾਂ ਬੱਧੇ ਕੈਦੀ ਸਾੜੇ
ਤੇਲ ਮਿੱਟੀ ਦਾ ਪਾ ਕੇ ।

ਦਿੱਲੀ ਤੋਂ ਮੇਰਠ ਤਕ ਰਾਹ ਦੇ
ਹਰ ਇਕ ਦਰਖ਼ਤ ਨਾਲੇ;
ਬੰਨ੍ਹ ਬੰਨ੍ਹ ਹਿੰਦੀ ਜਿਊਂਦੇ ਟੰਗੇ
ਕੋਹੇ ਤੇ ਕਈ ਬਾਲੇ ।

ਅੰਗਰੇਜ਼ੀ ਦੇ ਆਠੇ ਵਾਂਗੂ
ਭੰਨ ਕੇ ਕਈ ਬਣਾਏ;

ਮਰਦ, ਔਰਤਾਂ, ਬੱਚੇ ਜੋ ਵੀ
ਨਜ਼ਰ ਫ਼ੌਜ ਦੇ ਆਏ ।

ਹਿੰਸਾ ਦਾ ਇਹ ਤਾਂਡਵ ਨਿਰਤਨ
ਉੱਤਰ ਭਾਰਤ ਸਾਰੇ;
ਅਵਧ, ਬਿਹਾਰ, ਰੁਹੇਲ ਖੰਡ ਵੀ
ਹੋਇਆ ਰੂਪ ਕਰਾਰੇ ।

ਹਿੰਦੂ ਮੁਸਲਮਾਨ ਦਾ ਸਾਂਝਾ
ਬੇਓੜਕ ਲਹੂ ਡੁੱਲ੍ਹਾ;
ਗਿਲਾ ਨਹੀਂ ਗੋਰੇ ਤੇ, ਆਪਣੇ
ਭਾਈਆਂ ਨੂੰ ਰੱਬ ਭੁੱਲਾ ।

ਭਾਵੇਂ ਰਿਹਾ ਪੰਜਾਬ ਸੁਕਾ ਹੀ
ਏਥੇ ਕੁਝ ਨਾ ਹੋਇਆ;
ਫਿਰ ਵੀ ਅਜਨਾਲੇ ਵਿਚ ਬਾਹਰੋਂ
ਆ ਕੌਮੀ ਲਹੂ ਚੋਇਆ ।

ਇਹ ਚੋਣਾ ਸੀ ਅੰਮ੍ਰਿਤਸਰ ਵਿਚ
ਵਾਹ ਤਕਦੀਰੀ ਗੇੜੇ;
ਬਣੇ ਚੌਧਰੀ ਦੁਸ਼ਮਣ ਭਾਰੇ
ਰੱਖ ਸਵਾਰਥ ਨੇੜੇ ।

ਫਲ— ਦਹਿਸ਼ਤ ਤੇ ਘੋਰ ਨਿਰਾਸ਼ਾ
ਸਭਸ ਦੇਸ਼ ਵਿਚ ਛਾਈ;
ਗੋਰਖਿਆਂ, ਪੰਜਾਬੀਆਂ ਆਖਣ
ਡਾਢੀ ਗੱਲ ਗੁਆਈ ।

ਦਿਤਾ ਸਾਥ ਫਿਰੰਗੀ ਦਾ ਰਜ
ਭਾਵੇਂ ਕੋਈ ਕਾਰਣ;

ਐਪਰ ਹੋਣਾ ਪਾਪ ਨਹੀਂ ਇਹ
ਸਦੀਆਂ ਤੀਕ ਨਿਵਾਰਣ ।

ਫਲ ਪਾਊ ਸਭ ਦੇਸ਼ ਰੱਜਵਾਂ
ਘੋਰ ਗ਼ੁਲਾਮੀ ਵਾਲਾ;
ਬੱਝਾ ਸੰਗਲ ਹੋਰ ਵੀ ਪੱਕਾ
ਟੁੱਟਣਾ ਨਹੀਂ ਸੁਖਾਲਾ ।

ਕਹਿਣ ਸਿਆਣੇ ਕੋਈ ਫ਼ਿਕਰ ਨਾ
ਕਰੋ, ਠੀਕ ਸਭ ਹੋਸੀ;
ਦੋਸ਼ੀ ਧਰਤੀ ਤੇ ਹੀ ਜਲਦੀ
ਚਮਤਕਾਰ ਇਕ ਹੋਸੀ ।

ਜਿਨ੍ਹਾਂ ਦੇਸ਼ ਲਈ ਬਲੀਆਂ ਦੇ ਕੇ
ਸੀ ਇਕ ਜੱਗ ਰਚਾਇਆ;
ਕੀ ਹੋਇਆ ਜੇ ਸਿਰੇ ਨ ਚੜ੍ਹਿਆ
ਦਿੱਸੇ ਹੋਇਆ ਜ਼ਾਇਆ ।

ਕੀਤਾ ਕਰਮ ਨ ਔਂਤਰ ਜਾਂਦਾ
ਫਲ ਨਿਸ਼ਚੇ ਹੈ ਫਲਦਾ;
ਦੇਰ ਸਵੇਰ ਨਾਲ ਗੱਲ ਵੱਖਰੀ
ਇਕ ਦਿਨ ਬੂਟਾ ਪਲਦਾ ।

ਹੋ ਚੁੱਕਾ ਅਵਤਾਰ ਧਰਮ ਤੇ
ਆਜ਼ਾਦੀ ਦੀ ਖ਼ਾਤਰ;
ਜਲਦੀ ਸਾਹਵੇਂ ਆਸੀ, ਦੇਖੂ
ਜੱਗ ਦਾ ਪ੍ਰਾਣੀ ਮਾਤਰ ।

ਮਿਟੂ ਕਲੰਕ ਅਜੋਕਾ ਲੱਗਾ
ਜੱਸ ਫੈਲੇਗਾ ਸਾਰੇ;

ਆਜ਼ਾਦੀ ਵੱਲ ਕਦਮ ਵਧੇਗਾ
ਲਾ ਲਾ ਕੌਮੀ ਨਾਅਰੇ।

ਫਿਰ ਓਸੇ ਹਸਤੀ ਦਾ ਸਦਕਾ
ਸਾਲ ਪੰਜਾਹ ਕੁ ਬੀਤੇ;
ਦੇਸ਼ ਆਜ਼ਾਦ ਕਰਾਊ ਕੋਈ
ਸਤਿਗੁਰੂ 'ਜਿਹੇ ਤਰੀਕੇ।

ਲੱਗੇ ਕਰਣ ਉਡੀਕ ਬਚੇ ਜੋ
ਦੇਸ਼ ਭਗਤ ਕੁਝ ਹੀਰੇ;
ਉਨ੍ਹਾਂ ਵਿਚ ਵੀ ਦੇਖ ਸਕੇ ਉਹ
ਜੋ ਸਨ ਖ਼ੁਸ਼ ਤਕਦੀਰੇ।

***

# ਸਿੱਖਾਂ ਦੀ ਹਾਲਤ

ਦਸਵੇਂ ਗੁਰੂ ਬਾਦ ਸਿਖਾਂ ਵਿਚ
ਆਪਾ ਧਾਪੀ ਆਈ;
ਟੁੱਟੀ ਜਥੇਬੰਦੀ ਜੋ ਹੈਸੀ
ਸਤਿਗੁਰ ਆਪ ਬਣਾਈ।

ਬਾਰਾਂ ਮਿਸਲਾਂ ਤੇ ਕਈ ਹੋਰਸ
ਜਥੇਬੰਦੀਆਂ ਬਣੀਆਂ;
ਅਪਣੇ ਅਪਣੇ ਸਵਾਰਥ ਕਾਰਣ
ਰਹਿਣ ਵੈਰ ਵਿਚ ਤਣੀਆਂ।

ਜਿਸ ਮਕਸਦ ਲਈ ਗੁਰੂ ਸਾਹਿਬ ਨੇ
ਸੀ ਸਿਖ ਪੰਥ ਸਜਾਇਆ;
ਇਨ੍ਹਾਂ ਦਿਨਾਂ ਵਿਚ ਆਮ ਸਿਖਾਂ ਸੀ
ਬਿਲਕੁਲ ਦਿਲੋਂ ਭੁਲਾਇਆ।

ਲੁੱਟ ਮਾਰ ਤੇ ਚੋਰੀ ਯਾਰੀ
ਨਾਲ ਪ੍ਰੇਮ ਸੀ ਸਾਰਾ;

ਕਿਰਤ ਕਮਾਈ, ਭਲਮਣਸਾਈ
ਤੋਂ ਸੀ ਦੂਰ ਕਿਨਾਰਾ।

ਧਰਮ ਕਰੇ ਨਾ ਕੋਈ ਭੁਲ ਕੇ
ਨਾਮ ਜਪੇ ਨਾ ਰਬ ਦਾ;
ਖਾਣਾ, ਪੀਣਾ, ਮੌਜ ਉਡਾਣਾ
ਇਹ ਮਕਸਦ ਸੀ ਸਭ ਦਾ।

ਸਾਧੂ, ਸੰਤ, ਮਹੰਤ ਹੋਰ ਵੀ
ਚੀਦੇ ਚੀਦੇ ਥੀ ਗਏ;
ਰਬ ਦਾ ਖੌਫ਼ ਲੋਕ ਲਜਿਆ ਸਭ
ਘੋਲ ਘਾਲ ਕੇ ਪੀ ਗਏ।

ਬੜੇ ਬੜੇ ਸਰਦਾਰ ਜਿਨ੍ਹਾਂ ਸੀ
ਦੇਸ਼ ਗੁਲਾਮ ਬਣਾਇਆ;
ਇਹ ਸਭ ਉਨ੍ਹਾਂ ਬਦੌਲਤ ਹੈਸੀ
ਦੋਸ਼ ਪੰਥ ਵਿਚ ਆਇਆ।

ਘੱਟ ਨਹੀਂ ਸਨ ਹਿੰਦੂ, ਨਾ ਹੀ,
ਮੁਸਲਿਮ ਮਜ਼ਹਬ ਵਾਲੇ;
ਮਾਤ ਕਰਣ ਇਕ ਦੂਜੇ ਤਾਈਂ
ਚਲ ਚਲ ਭੈੜੇ ਚਾਲੇ।

ਸਭ ਦੇ ਪੂੰਜੀ ਪਤੀ ਬਰਾਬਰ
ਫਰਕ ਨਾ ਮਾਸਾ ਰਾਈ;
ਗਊ ਗ੍ਰੀਬ ਤੇ ਧਰਤੀ ਮਾਂ ਦੀ
ਕੋਈ ਨਾ ਸੁਣੇ ਦੁਹਾਈ।

ਕੌਮਾਂ ਵੇਚਣ, ਮਜ਼ਹਬ ਵੇਚਦੇ
ਵੇਚਣ ਦੇਸ਼ ਸਮੁੱਚਾ;

ਰੱਖ ਲਿਖਾਰੀ ਨਾਲ ਬੁਲਾਰੇ
ਤੇ ਮਜਲਸ ਦਾ ਲੁੱਚਾ ।

ਹਰ ਗੁੰਡੇ ਦੀ ਕਰਨ ਸਹਾਇਤਾ
ਹਰ ਮਜ਼ਹਬ ਨੂੰ ਚੰਦੇ,
ਝੋਲੀ ਚੁਕ ਅੰਗਰੇਜ਼ ਰਾਜ ਦੇ
ਬਣ ਗਏ ਕੌਮੀ ਬੰਦੇ ।

ਊਚ ਨੀਚ ਦਾ ਭੇਦ ਵਧਾਵਣ
ਰੱਖਣ ਚੌੜੀ ਖਾਈ;
ਹਿੰਦੂ, ਸਿਖ, ਮੁਸਿਲਮਾਂ ਅੰਦਰ
ਪਾਈ ਰਖਣ ਲੜਾਈ ।

ਆਖਰ ਸੁਣੀ ਗਈ ਧਰਤੀ ਦੀ
ਲੱਗਾ ਪਰਤਣ ਪਾਸਾ;
ਕਲਿਜੁਗ ਵਿਚ ਸਤਿਜੁਗ ਆਵਣ ਦੀ
ਬਝ ਗਈ ਪੱਕੀ ਆਸਾ ।



# ਭੈਣੀ ਸਾਹਿਬ ਦੀ ਮਹਿਮਾ

ਭੈਣੀ ਪਿੰਡ, ਜ਼ਿਲ੍ਹਾ ਲੁਧਿਆਣੇ
ਵਿਚ ਸੀ ਪਿੰਡ ਅਨੋਖਾ;
ਭਾਵੇਂ ਸੀ ਨਿੱਕਾ ਹੀ ਤਾਂ ਵੀ
ਮਾਨ ਬੜਾ ਸੀ ਚੋਖਾ।

ਜ਼ਿਮੀਦਾਰ, ਸ਼ਾਹੂਕਾਰ, ਮੁਜ਼ਾਰੇ
ਸਾਰੇ ਮਿਲਕੇ ਵੱਸਣ;
ਕਰਕੇ ਮੇਹਨਤ ਰਜ-ਰਜ ਖਾਵਣ
ਮੌਜ ਉਡਾਵਣ ਹੱਸਣ।

ਗਭਰੂ ਤੇ ਮੁਟਿਆਰਾਂ ਮਿਲਕੇ
ਵਿਚ ਖੇਤਾਂ ਦੇ ਜਾਵਣ;
ਕਿਰਤ ਕਮਾਵਣ ਨਾਲ ਸ਼ੌਕ ਦੇ
ਗੀਤ ਪ੍ਰੇਮ ਦੇ ਗਾਵਣ।

ਸਿਖਰ ਦੁਪਹਿਰੀਂ ਭੱਤਾ ਲੈਕੇ
ਖੇਤ ਜਾਣ ਮੁਟਿਆਰਾਂ;

ਬੈਠ ਘਰਾਂ ਵਿਚ ਚਾੜ੍ਹਾਂ ਭਰੀਆਂ
ਕਰਨ ਅਨੇਕਾਂ ਕਾਰਾਂ ।

ਮਹਿੰਦੀ ਨਾਲ ਸ਼ਿੰਗਾਰੇ ਹਥੀਂ
ਛੱਲੇ ਆਪ ਸਜਾਕੇ:
ਤ੍ਰਿੰਜਣ ਬੈਠਣ ਕੁੜੀਆਂ ਗਾਵਣ
ਵਿਚ ਵੱਜਦ ਦੇ ਆਕੇ !

ਸਾਰਾ ਸੌਣ ਮਨਾਵਣ ਸਾਂਵੇਂ
ਝੂਟਣ ਪੀਂਘਾ ਰੱਜ ਕੇ;
ਨੱਚ ਕੇ, ਕੁੱਦ ਕੇ, ਥਕ ਕੇ, ਟੁਟ ਕੇ
ਸੌਂ ਜਾਂਵਣ ਮੂੰਹ ਕੱਜ ਕੇ ।

ਵਿਹਲੇ ਹੋਕੇ ਪਿੰਡ ਦੇ ਮੁੰਡੇ
ਬਹਿਣ ਬੋਹੜ ਦੀ ਛਾਂਵੇਂ;
ਵਾਹਣ ਵੰਝਲੀ, ਪਾਣ ਬੋਲੀਆਂ
ਸਦਾ ਮਨਾਵਣ ਸਾਂਵੇਂ ।

ਖੇਡਾਂ ਖੇਡਣ, ਕਰਨ ਕੁਸ਼ਤੀਆਂ
ਭੰਗੜੇ, ਛਿੰਝਾਂ ਪਾਵਣ;
ਬਾਜੀਗਰ ਸੱਦ ਬਾਜ਼ੀਆਂ ਦੇਖਣ
ਰਾਸਾਂ ਪਏ ਪੁਆਵਣ ।

ਬੁਢੀਆਂ ਬੁਢੇ ਉਮਰੋਂ ਹੋਵਣ
ਦਿਲੋਂ ਕੋਈ ਨਾ ਹੋਵੇ;
ਦਿਲ ਜਵਾਨ ਹਰ ਇਕ ਦਾ ਹਰਦਮ
ਰਹੇ, ਪ੍ਰੇਮ ਰਸ ਚੋਵੇ ।

ਲੜਣ ਭਿੜਣ ਦਾ ਨਾਮ ਨਾ ਜਾਣਨ
ਨਿੱਕੇ ਵਡੇ ਸਾਰੇ;

ਕੌਣ ਹੈ ਹਿੰਦੂ, ਸਿਖ, ਮੁਸਿਲਮਾ
ਕਦੇ ਨਾ ਕੋਈ ਵਿਚਾਰੇ ।

ਕੁਦਰਤ ਦੇ ਜੋ ਨੇਮ ਨਿਭਾਵਣ
ਕੁਦਰਤ ਉਹਨਾਂ ਮੰਨੇ;
ਉਲਟਾ ਚੱਲਣ ਵਾਲੇ ਲੋਕਾਂ
ਸੰਦੇ ਪਾਸੇ ਭੰਨੇ ।

ਵੇਲੇ ਸਿਰ ਮੀਂਹ ਪੈਣ ਧੁੱਪ ਵੀ
ਮਿਲੇ ਲੋੜ ਅਨੁਸਾਰੀ;
ਦੌਲਤ, ਇਜ਼ਤ, ਸੇਹਤ, ਸਿਆਣਪ
ਮਿਲੇ ਨਾ ਕਦੇ ਬੀਮਾਰੀ ।

ਘੋਰ ਕਲੂ ਦੇ ਜੁਗ ਵਿਚ ਇਹ ਸੀ
ਸਵਰਗ ਧਰਤ ਦਾ ਬਣਿਆ;
ਖੁਸ਼ੀਆਂ, ਖੁਸ਼ਬੋਆਂ ਦਾ ਭਰਿਆ
ਕੁਦਰਤ ਕੁਖੋਂ ਜਣਿਆ ।

ਤਾਹੀਓਂ ਏਥੇ ਆਏ ਸਤਿਗੁਰ
ਰਾਮ ਸਿੰਘ ਅਵਤਾਰੀ;
ਧਰਮ ਚਲਾਵਣ, ਪਾਪ ਨਸਾਵਣ
ਸਕਲ ਲੋਕ ਹਿਤਕਾਰੀ ।



## ਮਾਤਾ-ਪਿਤਾ ਦਾ ਸੁਭਾਉ

ਜੱਸਾ ਸਿੰਘ ਤਖਾਣ ਇੱਕ ਸੀ
ਸੱਚਾ ਸੰਤ ਸਿਆਣਾ ;
ਕਿਰਤ ਕਮਾਈ ਕਰੇ ਧਰਮ ਦੀ
ਸਤਿਗੁਰ ਨਾਮ ਧਿਆਣਾ ।

ਹੱਕ ਕਿਸੇ ਦਾ ਕਦੇ ਨਾ ਮਾਰੇ
ਪਿਆਰ ਕਰੇ ਸਭ ਸੇਤੀ;
ਹਥੀਂ ਕੱਤਿਆ ਕਪੜਾ ਪਾਵੇ,
ਖਾਵੇ ਕਰਕੇ ਖੇਤੀ ।

ਬਾਬਾ ਜੀ, ਬਾਬਾ ਜੀ ਆਖਣ
ਪਿੰਡ ਦੇ ਲੋਕੀਂ ਸਾਰੇ;
ਨਿੱਕੇ, ਵੱਡੇ, ਨਢੀਆਂ, ਨੱਢੇ
ਬੈਠੇ ਰਹਿਣ ਦੁਆਰੇ ।

ਸਦਾ ਕੌਰ ਪਤਨੀ ਵੀ ਸੱਚੀ
ਪਤੀਬ੍ਰਤਾ ਸੀ ਨਾਰੀ;

ਪਤੀ ਵਾਂਗ ਹੀ ਗੁਣ ਭਰਪੂਰੀ
ਧਰਮ ਕਰਮ ਦੀ ਪਿਆਰੀ ।

ਕਰਦਾ ਸੀ ਪਿੰਡ ਸਾਰਾ ਆਦਰ
ਜਾਣੇ ਮਾਤਾ ਸੱਚੀ;
ਕੀ ਹਿੰਦੂ, ਕੀ ਸਿੱਖ ਮੁਸਲਮਾਂ
ਇਕ ਇਕ ਬੱਚਾ ਬੱਚੀ ।

ਦੁਖ ਸੁਖ ਸਭ ਦਾ ਵੰਡੇ, ਦੇਵੇ
ਸਭ ਨੂੰ ਮੱਤ ਸਿਆਣੀ;
ਕਰੇ ਪਾਲਣਾ ਅੰਨ ਪੂਰਣਾ
ਜਿਉਂ ਦੇਵੀ ਕਲਿਆਣੀ ।

ਕੁੜੀਆਂ ਮੁੰਡੇ ਕੱਠੇ ਕਰਕੇ
ਰੋਜ਼ ਸ਼ਾਮ ਦੇ ਵੇਲੇ;
ਦਾਣੇ ਅਤੇ ਮਖਾਣੇ ਵੰਡੇ
ਵੰਡੇ ਪੈਸੇ ਧੇਲੇ ।

***

## ਸਤਿਗੁਰਾਂ ਦਾ ਪ੍ਰਕਾਸ਼

ਹੋਈ ਸ਼ੁਰੂ ਬਸੰਤ ਸੁਹਾਣੀ
ਧਰਤੀ ਸਾਜ ਸਜਾਏ;
ਰੰਗ ਬਰੰਗੇ ਫੁੱਲ ਮਨੋਹਰ
ਖਿੜੇ ਖੇਤ ਲਹਿਰਾਏ।

ਠੰਢੀਆਂ, ਮਿੱਠੀਆਂ ਮਸਤ ਹਵਾਵਾਂ
ਵਗ ਤੁਰੀਆਂ ਚਹੁੰ ਪਾਸੀਂ;
ਨਿਰਮਲ ਨਦੀਆਂ ਨਾਲੇ ਵਗ ਪਏ
ਆਈ ਜੱਗ ਹੁਲਾਸੀ।

ਨਵੇਂ ਕੱਪੜੇ, ਪੀਲੀਆਂ ਪੱਗਾਂ
ਕੈਂਠੇ ਗਲਾਂ 'ਚ ਪਾਕੇ;
ਛੈਲ ਛਬੀਲੇ ਗਭਰੂ ਝੂਮਣ
ਵਿਚ ਮਸਤੀ ਦੇ ਆਕੇ।

ਮੁਟਿਆਰਾਂ ਹੱਥ ਮਹਿੰਦੀ ਰੰਗਲੀ
ਚੂੜਾ ਅਰਕਾਂ ਤੀਕਣ;

ਛਣਕੇ ਝਾਂਜਰ, ਪੈਰ ਪਜੇਬਾਂ
ਫੱਬਣ ਪਰੀਆਂ ਜੀਕਣ ।

ਵੰਨ ਸੁਵੰਨੇ ਕਪੜੇ, ਸਿਰ ਤੇ
ਪੀਲਾ ਲੀੜਾ ਲੈ ਕੇ;
ਲਾੜੇ ਨਾਲ ਬਸੰਤ ਮਨਾਵਣ
ਵਿਚ ਖੇਤਾਂ ਦੇ ਬਹਿ ਕੇ ।

ਬੁੱਢੇ ਵੀ ਲੈ ਬੁੱਢੀਆਂ ਬੈਠਣ
ਸਜ ਕੇ ਅਤੇ ਸਜਾਕੇ;
ਖਿਲ ਖਿਲ ਹੱਸਣ, ਪੈਲਾਂ ਪਾਵਣ
ਵਿਚ ਮੇਲੇ ਦੇ ਜਾਕੇ ।
ਬੱਚਿਆਂ ਦੇ ਦਿਲ ਖੁਸ਼ੀ ਵਧੇਰੀ
ਰਹਿਣ ਰਾਤ ਦਿਨ ਮੌਲੇ;
ਕਿਉਂ ਨ ਮੌਲਣ, ਜਦ ਕਿ ਮੌਲੇ
ਰਹਿਣ ਜਿਨ੍ਹਾਂ ਸਿਰ ਧੌਲੇ ।

ਖੇਡਣ ਖੇਡਾਂ ਮਾਰ ਦੁੜੰਗੇ
ਪਾਣ ਧਮੂਲ ਗਜ਼ਬ ਦਾ;
ਖਾਣ ਪੀਣ ਬੰਨ੍ਹ ਪੀਲੀਆਂ ਪੱਗਾਂ
ਭੇਦ ਨਾ ਕੋਈ ਮਜ਼ਹਬ ਦਾ ।

ਇਸ ਸੁੰਦਰ ਸਵਰਗੀ ਦਿਨ ਲੋਕਾਂ
ਸੁਣਿਆ ਦਿਲ ਹਰ ਖਾਇਆ;
ਸਦਾ ਕੌਰ ਮਾਤਾ ਜੀ ਦੇ ਘਰ
ਲਾਲ ਅਨੋਖਾ ਆਇਆ ।

ਜੱਸਾ ਸਿੰਘ ਸਰਦਾਰ ਸੱਦਿਆ
ਭਾਈਆਂ ਪੰਡਤਾਂ ਤਾਈਂ;

ਕੀ ਰੱਖਣਾ ਹੈ ਨਾਮ ਪੁਛਿਆ
ਸੱਚੇ ਭਾਵੁਕ ਨਿਆਈਂ ।

'ਰਾਮ ਸਿੰਘ' ਨਾਂ ਰਖਿਆ ਪੰਡਤਾਂ
ਭਾਈਆਂ ਸਹਿਮਤਿ ਦੱਸੀ;
ਆਇਆ ਮਰਦ ਅਗੰਮੜਾ ਤਕ ਕੇ
ਧਰਤੀ ਖਿਲ ਖਿਲ ਹੱਸੀ ।

ਲੰਦਨ-ਟੁੱਟੇ ਤਾਰੇ ਦਿਨ ਨੂੰ
ਰਾਤੀਂ ਕਾਂਬਾ ਆਇਆ;
ਸਣੇ ਬੱਦਲੀਂ ਬਿਜਲੀ ਕੜਕੀ
ਗੋਰਾ ਦਿਲ ਘਬਰਾਇਆ ।

ਦਾਨ ਪੁੰਨ ਜੱਸਾ ਸਿੰਘ ਕੀਤਾ
ਰਜ ਗਏ ਮੰਗਤੇ ਸਾਰੇ;
ਆਪਣੇ ਪਿੰਡ ਦੇ, ਦੂਰ ਦੂਰ ਦੇ
ਜੋ ਵੀ ਆਏ ਦੁਆਰੇ ।

ਸਾਰੇ ਪਿੰਡ ਵਿਚ, ਇਕ ਇਕ ਰੋੜੀ
ਗੁੜ ਦੀ ਘਰ ਘਰ ਵੰਡੀ;
ਆਪਣੇ ਤੇ ਕਈ ਹੋਰਸ ਵਿਚ ਵੀ
ਖਾਲੀ ਹੋ ਗਈ ਮੰਡੀ ।

ਬਾਜੀਗਰਾਂ ਬਾਜੀਆਂ ਪਾਈਆਂ
ਭੰਡਾਂ ਹਾਸੇ ਪਾਏ;
ਰਾਸਧਾਰੀਆਂ ਰਾਸਾਂ ਪਾ ਕੇ
ਆਏ ਸਭਸ ਰਿਝਾਏ ।

ਕਈ ਦਿਨ ਗੌਣ ਬੈਠੀਆਂ ਕੁੜੀਆਂ
ਕਈ ਦਿਨ ਵਾਜੇ ਵੱਜੇ;

ਕਈ ਦਿਨ ਪਏ ਭੰਗੜੇ, ਗਿੱਧੇ
ਲੋਕ ਅਜੇ ਨਾ ਰੱਜੇ।

ਇਉਂ ਜਾਪੇ ਜਿਉਂ ਗਈ ਗੁਲਾਮੀ
ਆਜ਼ਾਦੀ ਦਿਨ ਆਇਆ;
ਅੱਜ ਨਹੀਂ, ਤਾਂ ਦੂਰ ਨਹੀਂ ਦਿਨ
ਮਿਟੂ ਵਿਦੇਸ਼ੀ ਸਾਇਆ।

**

# ਬਾਲ ਲੀਲ੍ਹਾ ਤੇ ਫੌਜ ਦੀ ਨੌਕਰੀ

ਜਿਉਂ ਜਿਉਂ ਵਡੇ ਹੋਣ ਸਤਿਗੁਰੂ
ਰਾਮ ਸਿੰਘ ਇਉਂ ਜਾਪੇ;
ਆਜ਼ਾਦੀ ਦਾ ਬੀਜ ਪੈ ਗਿਆ
ਉੱਗ ਰਿਹਾ ਹੈ ਆਪੇ ।

ਫਲ ਲਗੇਗਾ ਨਿਸ਼ਚੇ ਇਕ ਦਿਨ
ਦ੍ਰਖ਼ਤ ਬਣੇਗਾ ਵੱਡਾ;
ਜੜ੍ਹੋਂ ਪੁੱਟਿਆ ਜਾਊ ਵਿਦੇਸ਼ੀ
ਸਭਸ ਹਿੰਦ ਚੋਂ ਅੱਡਾ ।

ਖੇਡਣ ਸਤਿਗੁਰ ਵਿਚ ਵਿਹੜੇ ਦੇ
ਪਿੱਛੇ ਪਿੱਛੇ ਮਾਤਾ;
ਕਰੇ ਰਖਿਆ, ਨਹੀਂ ਜਾਣਦੀ
ਭਾਰਤ ਭਾਗ-ਵਿਧਾਤਾ ।

ਹੋਰ ਵਡੇਰੇ ਹੋ ਕੇ ਮੁੰਡਿਆਂ
ਵਿਚ ਖੇਡਣ ਜਿਉਂ ਬੱਚੇ;

ਹੋਰਸ, ਇਹ ਵੀ ਉਨ੍ਹਾਂ ਵਾਂਗ ਹੀ
ਰਹਿਣ ਰਾਤ ਦਿਨ ਰਚੇ।

ਪੜ੍ਹਣ ਲਿਖਣ ਵੀ ਨਾਲ ਸ਼ੌਕ ਦੇ
ਕਥਾ-ਵਾਰਤਾ ਸਾਰੀ;
ਸੁਣਨ ਸੁਨਾਵਣ ਨਾਲ ਪ੍ਰੇਮ ਦੇ
ਵਿੱਚ ਵਿਚਾਰ ਵਿਚਾਰੀ।

ਚੰਡ ਮੁੰਡ ਮਹਿਖਾਸੁਰ ਦਾਨੋ
ਕਿਵੇਂ ਚੰਡਿਕਾ ਚੰਡੇ;
ਸੋਚਣ, ਦੇਖੋ ਇਕ ਅਬਲਾ ਨੇ
ਪਦਮਾ ਰਾਕਸ਼ ਫੰਡੇ।

ਹਿੰਮਤ ਹੋਵੇ ਤਾਂ ਇਸ ਭਾਂਤੀ
ਤਾਹੀਂ ਕੁਝ ਹੋ ਸਕਦਾ;
ਨਹੀਂ ਤਾਂ ਸਦੀਆਂ ਲੜੀਏ ਵੈਰੀ
ਦਿੱਸੂ ਕਦੇ ਨ ਥਕਦਾ।

ਹਿੰਸਾ ਦੇ ਸਾਕਾਰ ਰੂਪ ਨੂੰ
ਅਖੀਂ ਤੱਕਣ ਦੇ ਲਈ;
ਭਾਰਤ ਚੋਂ ਅੰਗਰੇਜ਼ ਰਾਜ ਦੀ
ਸਫ਼ ਨੂੰ ਚੱਕਣ ਦੇ ਲਈ।

ਕੰਵਰ ਨੌ ਨਿਹਾਲ ਦੀ ਰਜਮੈਂਟ
ਦੇ ਵਿਚ ਹੋ ਗਏ ਭਰਤੀ;
ਬਾਦ, ਇਹਨਾਂ ਦੇ ਨਾਮ ਦਾ ਛਿੱਟਾ
ਫੌਜ ਭਗਤਾਂ ਦੀ ਕਰਤੀ।

ਸੋਚਣ, ਕਿਵੇਂ ਅਜ਼ਾਦ ਹੋਵੀਏ
ਕਿਸਮਤ ਜਾਇ ਸਵਾਰੀ;

ਕਿਵੇਂ ਮੋਰਚੇ ਬੰਨ੍ਹੀਏ, ਲੜੀਏ
ਕਰੀਏ ਗੋਲਾ ਬਾਰੀ।

ਕਾਇਦੇ ਤੇ ਕਾਨੂੰਨ ਜਾਣ ਲਏ
ਜਾਣ ਲਈ ਸਭ ਨੀਤੀ;
ਅੰਗਰੇਜ਼ਾਂ ਦੀ ਵਿਚ ਹਿੰਦ ਦੇ
ਜੰਮ ਜਾਣ ਦੀ ਰੀਤੀ।

ਜੰਗਾਂ ਦੇ ਪਰਿਣਾਮ ਸਮਝ ਲਏ
ਸਮਝ ਲਿਆ ਸਭ ਕਾਰਾ;
ਜੰਗ-ਬਾਜ਼ ਦਾ, ਜਿਸ ਦੀ ਖ਼ਾਤਰ
ਕਰੇ ਘੋਰ ਘਲੂਘਾਰਾ।

ਸਾਮਰਾਜ ਦਾ ਸ਼ੌਕ, ਸਵਾਰਥ
ਮੰਡੀਆਂ ਤੇ ਕਬਜ਼ੇ ਦਾ;
ਲੁੱਟ ਮਾਰ ਦਾ ਲਾਲਚ ਹਰਦਮ
ਰਹੇ ਨੀਚ ਜਜ਼ਬੇ ਦਾ।

ਫਿਰ ਤੱਕਿਆ ਆਪਣੇ ਘਰ ਵਲ ਨੂੰ
ਕੀ ਹਾਲਤ ਬਣ ਆਈ;
ਕਿਵੇਂ ਦੇਸ਼ ਵਿਚ ਜਨ-ਜਨ ਅੰਦਰ
ਘੋਰ ਨਿਰਾਸ਼ਾ ਛਾਈ।

ਜਦ ਤਕ ਮਾਨੁੱਖ ਅੰਦਰੋਂ ਹਿੰਸਾ
ਦੂਰ ਨਾ ਜਾਵੇ ਕੀਤੀ;
ਕਦੇ ਓਸ ਥਾਂ ਪੈਰ ਨਾ ਧਰਦੀ
ਭਗਤੀ, ਭਾਉ, ਪ੍ਰੀਤੀ।

ਰਸਤਾ ਇੱਕੋ, ਸਤ, ਅਹਿੰਸਾ,
ਤਿਆਗ, ਤਪੱਸਿਆ ਦੁਆਰਾ;

ਉੱਚਾ ਰੁਤਬਾ ਹਿੰਦ ਦਾ ਹੋਵੇ
ਲਵੀਏ ਨਾਮ ਸਹਾਰਾ ।

ਕੰਮ ਰੋਜ਼ ਦਾ ਕਰਨ ਫ਼ੌਜ ਵਿਚ
ਲਾ ਕੇ ਦਿਲ ਰੱਬ ਵੱਲੇ;
ਨਾਮ ਜਪਣ, ਜੱਸ ਗੌਣ ਓਸ ਦਾ
ਸਾਥੀਆਂ ਵਿਚ ਤੇ ਕੱਲੇ ।

ਵਾਂਗ ਗੁਰੂ ਦੇ ਲੋਕੀਂ ਮੰਨਣ
ਜਿੱਥੇ ਲੱਗਣ ਡੇਰੇ;
ਘੱਤ ਵਹੀਰਾਂ ਲੋਕੀ ਆਵਣ
ਨਿੱਤ ਹੀ ਸਾਂਝ ਸਵੇਰੇ ।



# ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ

ਹਜ਼ਰੋਂ ਗਈ ਫ਼ੌਜ ਇਕ ਵਾਰੀ
ਸਤਿਗੁਰ ਵੀ ਸਨ ਨਾਲੇ;
ਧੁੰਮਾਂ ਪਈਆਂ ਜਨਤਾ ਅੰਦਰ
ਆਏ ਕਰਮਾਂ ਵਾਲੇ।

ਕਿਸੇ ਦੱਸਿਆ ਸਤਿਗੁਰ ਤਾਈਂ
ਏਥੇ ਇਕ ਸਿੱਖ ਰਹਿੰਦੇ;
ਨਾਮ ਹੈ ਬਾਲਕ ਸਿੰਘ ਉਨ੍ਹਾਂ ਦਾ
ਗੁਰੂ ਗਿਆਰ੍ਹਵਾਂ ਕਹਿੰਦੇ।

ਦਸਮ ਪਿਤਾ ਜੋ ਗੁਰਤਾ ਸੌਂਪੀ
ਕਾਬਲ ਵਲ ਨੂੰ ਜਾਂਦੇ;
ਪੈਸੇ ਪੰਜ ਨਰੇਲ ਟਿਕਾ ਕੇ
ਮੁੱਖੋਂ ਸਨ ਫ਼ੁਰਮਾਂਦੇ :

"ਗੁਰੂ ਨਾਨਕ ਦੀ ਗੱਦੀ ਦੇ ਤੁਸੀਂ
ਵਾਰਸ ਅੱਜ ਤੋਂ ਹੋਇ;

ਨਾਮ ਜਪੋ, ਜਪਵਾਵੋ ਹੋਰਾਂ
ਸਫਲ ਕਰੋ ਜੱਗ ਦੋਇ ।

ਧਾਰ ਬਾਰ੍ਹਵਾਂ ਜਾਮਾਂ ਛੇਤੀ
ਭੈਣੀ ਦੇ ਵਿਚ ਆਵਾਂ;
ਸਫਾ ਉਠਾਵਾਂ ਮਹਾਂ ਮਲੇਛ ਦੀ
ਧਰਮ ਕਰਮ ਦਿਰੜ੍ਹਾਵਾਂ ।''

ਚਲ ਪਏ ਪਾਸ ਉਨ੍ਹਾਂ ਦੇ ਸਤਿਗੁਰ
ਜਾ ਕੇ ਦਰਸ਼ਨ ਕੀਤੇ;
ਉਹ ਵੀ ਮਿਲੇ ਜਿਵੇਂ ਅੱਗੇ ਹੀ
ਪਏ ਉਡੀਕਣ ਜੀ ਤੇ ।

ਤਕ ਆਇ ਗੁਰੂ ਰਾਮ ਸਿੰਘ ਨੂੰ
ਗੁਰ ਬਾਲਕ ਖ਼ੁਸ਼ ਹੋਇ,
''ਰਿਹਾ ਉਡੀਕ ਠਾਕਰੋ ਚਿਰ ਦਾ
ਵਕਤ ਤੁਹਾਨੂੰ ਦੋਇ ।

ਆਵੋ ਵਸਤ ਸੰਭਾਲੋ ਆਪਣੀ
ਦਸਮ ਰੂਪ ਵਿਚ ਦਿੱਤੀ;
ਸੁਖੀ ਕਰੋ ਲੋਕਾਈ ਸਾਰੀ
ਤੜਪ ਰਹੀ ਹੈ ਜਿੱਤੀ ।''

1898 ਸੰਮਤ ਵਿਚ
ਗੁਰਤਾ ਅਰਪਨ ਕੀਤੀ;
ਪੰਜ ਪੈਸੇ ਨਰੇਲ ਰੱਖ ਕੇ
ਜਿਵੇਂ ਆਦਿ ਤੋਂ ਰੀਤੀ ।

ਕੜੀ ਬਾਰ੍ਹਵੀਂ ਜੋੜੀ ਸਤਿਗੁਰ
ਬਾਲਕ ਸਿੰਘ ਸੁਖ ਪਾਇਆ;

ਸਤਿਗੁਰ ਰਾਮ ਸਿੰਘ ਇਸ ਦਿਨ ਤੋਂ
ਬਾਰ੍ਹਵਾਂ ਗੁਰੂ ਸਦਾਇਆ।

ਰਾਜਨੀਤਿ ਦੇ ਨੁਕਤੇ ਤੋਂ ਇਹ
ਡਾਢਾ ਚੰਗਾ ਹੋਇਆ;
ਆਜ਼ਾਦੀ ਲਈ ਨਵਾਂ ਬੀਜ ਇਉਂ
ਜਾ ਸਕਦਾ ਸੀ ਬੋਇਆ।

ਖ਼ੂਬ ਉੱਗਿਆ ਬੀਜ ਦੇਸ਼ ਵਿਚ
ਨਵੀਂ ਚੇਤਨਾ ਆਈ;
ਮਿਟੀ ਨਮੋਸ਼ੀ ਪੰਜਆਬ ਦੀ
ਘਰ ਘਰ ਮਿਲੀ ਵਧਾਈ।



## ਕਰਮ ਖੇਤ੍ਰ ਵਿਚ

ਰਹਿੰਦੇ ਫ਼ੌਜ 'ਚ ਗੁਰਾਂ ਸੋਚਿਆ
ਹੁਣ ਇਹ ਸਮਾਂ ਸੁਹਾਣਾ;
ਆਵਣ ਲੱਗਾ ਹੈ ਜਦ ਘਰ ਘਰ
ਜਾ, ਨਵ ਜੀਵਨ ਪਾਣਾ।

ਛੱਡ ਦਿੱਤੀ ਝੱਟ ਫ਼ੌਜੀ ਸੇਵਾ
ਭੈਣੀ ਆਣ ਵਿਰਾਜੇ;
ਲੋਹੇ ਕਪੜੇ ਦੀ ਹੱਟੀ ਕਰ
ਦੇਣ ਸੁਨੇਹੜੇ ਤਾਜੇ।

ਨਾਮ ਜੱਪਣ, ਸੱਚ ਬੋਲਣ, ਦੱਸਣ
ਦੇਸ਼ ਦਸ਼ਾ ਦਾ ਖ਼ਾਕਾ;
ਕੀ ਕਰਨਾ ਹੈ, ਕੀ ਕਰਦਾ ਹੈ
ਜ਼ੁਲਮ ਅਸਾਂ ਤੇ ਆਕ੍ਰਾ।

ਧਰਮ ਕਰਮ ਸਭ ਗਿਆ ਹਸਾਤਲ
ਨਾਮ ਜਪੇ ਨਾ ਕੋਈ;

ਮੁੱਲਾਂ, ਭਾਈਆਂ, ਪੰਡਤਾਂ, ਸਾਧਾਂ,
ਮੂੰਹ ਤੋਂ ਲਾਹੀ ਲੋਈ।

ਧਰਮਸਾਲ ਗੁਰਦਵਾਰੇ ਮੰਦਰ
ਅਤੇ ਮਸੀਤਾਂ ਅੰਦਰ;
ਪਾਪ ਹੋਣ ਦਿਨ ਰਾਤੀਂ ਤੱਕ ਕੇ
ਹੱਜੇ ਪਿਆ ਕਲੰਦਰ।

ਸਿੱਖੀ ਗੁਰੂ ਗੋਬਿੰਦ ਸਿੰਘ ਦੀ
ਭੁੱਲ ਚੁੱਕੇ ਸਿੱਖ ਸਾਰੇ;
ਮਾਸ ਖਾਣ ਤੇ ਪੀਣ ਸ਼ਰਾਬਾਂ
ਛੱਡ ਚੁੱਕੇ ਗੁਰਦੁਆਰੇ।

ਕੁਟਲ ਨੀਤ ਅੰਗ੍ਰੇਜ਼ ਦੀ ਏਧਰ
ਭਾਰਤ ਉੱਤੇ ਛਾਈ;
ਹਿੰਦੂ, ਸਿੱਖ, ਮੁਸਲਮਾਂ ਅੰਦਰ
ਤੇੜ ਡੂੰਘੇਰੀ ਪਾਈ।

ਵੀਰ, ਵੀਰ ਦੇ ਵੈਰੀ ਕਰ ਕੇ
ਪੱਕੇ ਪੈਰ ਜਮਾਏ;
ਚਾਲੇ ਲੱਗ ਗਿਆ ਲਈ ਬਰਕਤ
ਭਾਰਤ ਮਾਂ ਦੇ ਜਾਏ।

ਇਹ ਕਾਲੀ ਕਰਤੂਤ ਇਸੇ ਦੀ
ਲੋਕਾਂ ਪੱਲੇ ਪਾਈ;
ਆਪਣਾ ਧਰਮ ਛੱਡ ਕੇ
ਹੁੰਦੇ ਜਾਵਣ ਲੋਕ ਇਸਾਈ।

ਬਣ ਬੇ-ਗ਼ੈਰਤ ਚੁੱਕ ਲਿਆ ਕੰਧੇ
ਪਰਾਧੀਨਤਾ ਜੂਲਾ;

ਪਰ ਅਣਖੀ ਦਿਲ ਅੰਦਰ ਰੜਕੇ
ਹਰ ਵੇਲੇ ਇਹ ਸੂਲਾ।
ਹੁੰਦੀ ਪਤਤਿ ਸਿੱਖੀ ਨੂੰ ਸਤਿਗੁਰੂ
ਅੰਮ੍ਰਿਤ ਫੇਰ ਛਕਾ ਕੇ;
ਸੰਤ ਖਾਲਸਾ ਪੰਥ ਸਜਾਇਆ
ਜਾਗ ਅਣਖ ਦੀ ਲਾ ਕੇ।

ਝੋਲੀ-ਚੁੱਕ ਅੰਗ੍ਰੇਜ਼ ਰਾਜ ਦਾ
ਬਣਿਆ ਭਾਰਤ ਸਾਰਾ;
ਆਜ਼ਾਦੀ ਲਈ ਗੁਰੂ ਰਾਮ ਸਿੰਘ
ਲਾ ਦਿੱਤਾ ਇਹ ਨਾਅਰਾ:

ਕਦ ਤਕ ਸ਼ਾਸਨ ਰਹੂ ਵਿਦੇਸ਼ੀ
ਵਧਦਾ ਜਾਊ ਹਨੇਰਾ ?
ਕਦੇ ਨਾ ਜਾਗੂ ਦੇਸ਼, ਕਦੇ ਨਾ
ਹੋਊ ਸੁਖਦ ਸਵੇਰਾ ?

ਇਸ ਦਾ ਰਸਤਾ, ਇਕੋ ਕਰੀਏ
ਨਾ-ਮਿਲਵਰਤਣ ਸਾਰੇ;
ਨਾਲ ਹਕੂਮਤ ਸਭਸ ਦੇਸ਼ ਦੇ
ਕੀ ਚੰਗੇ ਕੀ ਮਾੜੇ।

ਵਿਚ ਸਕੂਲਾਂ ਜਾਣ ਨਾ ਬੱਚੇ
ਜੋ ਸਰਕਾਰ ਖੁਲ੍ਹਾਏ;
ਕਰਣ ਪਾਦਰੀ ਵਾਅਜ਼ ਰੋਜ ਦਿਨ
ਕ੍ਰਿਸਚਨ ਜਾਣ ਬਣਾਏ।

ਵਿਚ ਕਚਿਹਰੀਆਂ ਕਦੇ ਨਾ ਜਾਵਣ
ਲੋਕੀਂ ਘਰਾਂ 'ਚ ਬਹਿ ਕੇ;

ਝਗੜੇ ਆਪ ਨਜਿੱਠਣ
ਮਦਦ ਪੈਂਚਾਂ ਸੰਦੀ ਲੈ ਕੇ ।

ਵਿਚ ਰੇਲ ਦੇ ਚੜ੍ਹਨ ਨਾ ਲੋਕੀਂ
ਕਰਨ ਸਵਾਰੀ ਦੇਸੀ;
ਕੋਟਿ ਕੋਟਿ ਧਨ ਰੇਲਾਂ ਰਾਹੀਂ
ਲੈਂਦੇ ਜਾਣ ਪਰਦੇਸੀ ।

ਆਪਣੇ ਘਰ ਦਾ ਕਪੜਾ ਪਾਵੇ
ਬਾਹਰੋਂ ਆਇਆ ਛੱਡੋ;
ਦੇਸ ਦੀ ਦੌਲਤ ਬਾਹਰ ਘੱਲ ਕੇ
ਕੌਮੀ ਜੜ੍ਹ ਨਾ ਵੱਢੋ ।

ਨਾਮ ਜਪੋ, ਵੰਡ ਛਕੋ ਸਦਾ ਹੀ
ਕੌਮੀ ਪਿਆਰ ਵਧਾਵੋ;
ਗੁਰੁ-ਬਾਣੀ ਦੀ ਕਥਾ ਵਿਚਾਰੋ
ਸਤਿਗੁਰੂ ਨਾਮ ਧਿਆਵੋ ।



# ਪ੍ਰਚਾਰ ਤੇ ਪ੍ਰਭਾਵ

ਸਤਿਗੁਰ ਦਾ ਇਹ ਨਵਾਂ ਸੰਦੇਸ਼ਾ
ਫੈਲ ਗਿਆ ਚਹੁੰ ਪਾਸੀਂ;
ਨਵੀਂ ਜ਼ਿੰਦਗੀ ਮਿਲੀ ਸਭਸ ਨੂੰ
ਹੋਈ ਦੂਰ ਉਦਾਸੀ।

ਦਿਨਾਂ 'ਚ ਲੱਖਾਂ ਸੇਵਕ ਹੋ ਗਏ
ਮਹਿਮਾ ਕਹੀ ਨਾ ਜਾਂਵੇ;
ਦੇਖ ਦੇਖ ਕੇ ਲੰਦਨੀ ਗੋਰਾ
ਖ਼ੂਬ ਪਿਆ ਘਬਰਾਵੇ।

ਦਸਵੇਂ ਗੁਰੂ ਵਿਸਾਖੀ ਨੂੰ ਸੀ
ਪੰਥ ਖਾਲਸਾ ਰਚਿਆ;
ਸਤਿਗੁਰ ਰਾਮ ਸਿੰਘ ਜੀ ਨੂੰ ਵੀ
ਏਹੋ ਹੀ ਦਿਨ ਜਚਿਆ।

ਸੰਤ ਖਾਲਸਾ ਪੰਥ ਸਜਾਇਆ
ਧਾਂਕ ਪਈ ਚਹੁੰਫੇਰੇ;

ਅੱਜ ਦੀ ਆਜ਼ਾਦੀ ਦੇ ਸੋਹਣੇ
ਆਉਣ ਲੱਗੇ ਦਿਨ ਨੇੜੇ ।

ਭਿੰਨ-ਭਿੰਨ ਗੁਣਾਂ ਕਾਰਣੇ ਪੈ ਗਏ
ਕਈ ਨਾਮ ਇਸ ਮਤ ਦੇ;
ਨਾਮਧਾਰੀ ਤੇ ਕੂਕੇ ਆਦਿਕ
ਭਾਰਤ ਦੀ ਕਿਸਮਤ ਦੇ ।

ਸਭਿਆਚਾਰਕ, ਭਾਈਚਾਰਕ
ਧਰਮ, ਸਿਆਸਤ ਵਾਲੇ;
ਕੋਈ ਕੰਮ ਗੁਰਾਂ ਹੱਥ ਲੈ ਕੇ
ਪਾਏ ਅਮਲੀ ਚਾਲੇ ।

ਬਾਈ ਸੂਬੇ ਥਾਪਣ ਕੀਤੇ
ਕੰਮ ਚਲਾਵਣ ਖ਼ਾਤਰ;
ਹਰ ਇਕ ਸੂਬਾ ਗੁਰੂ ਰੂਪ ਸੀ
ਸੀ ਨੁਮਾਇੰਦਾ ਮਾਤਰ ।

ਡਾਕ ਵਿਵਸਥਾ ਜਾਰੀ ਕੀਤੀ
ਨਵੇਂ ਨਮੂਨੇ ਵਾਲੀ;
ਬਿਨਾਂ ਖ਼ਰਚ ਦੇ, ਹਰ ਇਕ ਖ਼ਾਤਰ
ਜਲਦੀ ਅਤੇ ਸੁਖਾਲੀ ।

ਹੱਟੀ ਪੱਟੀ ਸਭ ਛੱਡ ਦਿੱਤੀ
ਰਹਿਣ ਰਾਤ ਦਿਨ ਲੱਗੇ;
ਆਜ਼ਾਦੀ ਲਈ ਸਮੇਂ ਮੁਤਾਬਕ
ਧਰਮ ਭਾਵ ਕਰ ਅੱਗੇ ।

ਭੈਣੀ ਸਾਹਿਬ ਭੀੜ-ਭੜੱਕਾ
ਰਹੇ ਰਾਤ ਦਿਨ ਭਾਰਾ;

ਸ਼ਬਦ, ਕੀਰਤਨ, ਨਾਮ ਮਹਾਤਮ
ਚਲਦਾ ਰਹੇ ਦਿਨ ਸਾਰਾ ।

ਲੰਗਰ ਰਹੇ ਅਟੁੱਟ ਟੋਟ ਨਾ
ਕਿਸੇ ਚੀਜ਼ ਦੀ ਆਵੇ;
ਜੋ ਆਵੇ ਖਾਵੇ ਰੱਜ ਪੁੱਜ ਕੇ
ਰਾਹ ਲਈ ਲੈ ਜਾਵੇ ।

ਕੌਣ ਦੇ ਗਿਆ, ਕੌਣ ਲੈ ਗਿਆ
ਗੁਰੂ ਸਾਹਿਬ ਨਾ ਜਾਣਨ;
ਉਹ ਤਾਂ ਰਹਿਣ ਸਦਾ ਅੰਤਰ ਮੁਖ
ਜਾਂ ਪਦੇ ਸੁਧਾ ਵਸਾਵਣ ।

ਦੂਰ ਦੂਰ ਤਕ ਧੁੰਮਾਂ ਪਈਆਂ
ਸੰਗਤਾਂ ਚਲ ਚਲ ਆਵਣ;
ਭੈਣੀ ਸਾਹਿਬ ਵਿਚ ਸਤਿਗੁਰੂ
ਦੇ ਦੀਦਾਰ ਸੁਖ ਪਾਵਣ ।

ਢੋਲਕ ਛੈਣੇ ਨਾਲ ਕੀਰਤਨ
ਨਾਮਧਾਰੀਆਂ ਸੰਦਾ;
ਹੋਵੇ ਪਿੰਡ-ਪਿੰਡ, ਸੁਣ-ਸੁਣ ਪਾਵੇ
ਆਨੰਦ ਬੰਦਾ ਬੰਦਾ ।

ਸਮਾਂ ਮਿਲਣ ਤੇ ਖ਼ੁਦ ਵੀ ਜਾ ਕੇ
ਸਤਿਗੁਰੂ ਕਰਮ ਕਮਾਵਣ;
ਆਜ਼ਾਦੀ ਦਾ ਨਵਾਂ ਸੰਦੇਸ਼ਾ
ਜਨਤਾ ਤਾਈਂ ਸੁਨਾਵਣ ।

ਕੀ ਹਿੰਦੂ, ਕੀ ਸਿੱਖ, ਮੁਸਲਿਮਾਂ
ਕੌਮੀ ਰੰਗਤ ਵਾਲੇ;

ਆਖਣ, ਜਾਗੇ ਭਾਗ ਹਿੰਦ ਦੇ
ਆਏ ਚੀਨੀ ਵਾਲੇ ।

ਰਸਮ ਰਿਵਾਜ ਕੋਈ ਵੀ ਭੈੜਾ
ਰਹੂ ਨਹੀਂ ਹੁਣ ਬਾਕੀ;
ਨਸ਼ਿਆਂ ਵਿਸ਼ਿਆਂ ਤੋਂ ਵੀ ਲੋਕੀਂ
ਹੋ ਗਏ ਹੈਸਨ ਆਕੀ ।

ਕੁੜੀ ਮਾਰ ਹੁਣ ਰਹੂ ਨਾ ਕੋਈ
ਨਾ ਹੀ ਸੱਸ ਕੁਲਹਿਣੀ;
ਦਾਜ ਦਉਣ ਦੀ ਭੁੱਖੀ, ਮੁੜ-ਮੁੜ
ਪੁੱਤ ਵਿਆਹੁੰਦੀ ਰਹਿਣੀ ।

ਕੋਈ ਨਹੀਂ ਹੁਣ ਮਾਰ ਜ਼ਨਾਨੀ
ਨਵਾਂ ਵਿਆਹ ਰਚਾਉਂਦਾ;
ਕੋਈ ਨਹੀਂ ਹੁਣ ਜਿਊਂਦੀ ਉੱਤੇ
ਸੌਂਕਣ ਲਿਆ ਬਹਾਉਂਦਾ ।

ਕੰਜਰਾਂ ਅਤੇ ਕਲਾਲਾਂ ਛੱਡਿਆ
ਪੇਸ਼ਾ ਪੁਸ਼ਤਾਂ ਵਾਲਾ;
ਨਵਾਂ ਸੁਨੇਹਾ ਇਨ੍ਹਾਂ ਵੀ ਸੁਣਿਆ
ਪੀਤਾ ਅੰਮ੍ਰਿਤ ਪਿਆਲਾ ।

ਵਿਚ ਅਦਾਲਤ ਕੋਈ ਨ ਜਾਵੇ
ਨਾ ਆਪਸ ਵਿਚ ਝਗੜੇ;
ਖਾਲੀ ਰਹਿਣ ਕਚਹਿਰੀਆਂ ਵਾਲੇ
ਕਿਤੇ ਨਾ ਲੱਗਣ ਰਗੜੇ ।

****

## ਹਰੀਦੁਆਰ ਤੇ ਹਰਿਮੰਦਰ

ਹਰੀਦੁਆਰ ਵਿਚ ਅਧਕੁੰਭੀ ਦਾ
ਸੁਣਿਆ ਮੇਲਾ ਆਇਆ;
ਨਾਲ ਸੰਗਤਾਂ ਸਤਿਗੁਰ ਓਥੇ
ਜਾ ਅੰਮ੍ਰਿਤ ਬਰਸਾਇਆ ।

ਵਹਿਮ ਭਰਮ ਦੇ ਭੂਤ ਉਡਾਏ
ਗਿਆਨ ਪ੍ਰਕਾਸ਼ ਦਿਖਾਇਆ;
ਵਿਅਕਤੀਗਤ ਸਮਿਸ਼ਟੀਗਤ ਮੁਕਤੀ
ਵਾਲਾ ਪਾਠ ਪੜ੍ਹਾਇਆ ।

ਨਨਕਾਣੇ ਸਾਹਿਬ ਵੀ ਸਾਹਿਬ,
ਸਤਿਗੁਰ ਜੀ ਪਗ ਧਾਰੇ;
ਹੋਰ ਵੀ ਦੇਖੇ ਕਈ ਪਵਿੱਤਰ
ਗੁਰੂ ਧਾਮ, ਗੁਰਦਵਾਰੇ ।

ਅਗਲੇ ਸਾਲ ਸੁਧਾਸਰ ਪੁੱਜੇ
ਦੀਪ ਮਾਲਿਕਾ ਵੇਲੇ;

ਗਏ ਹਰਿਮੰਦਰ ਨਾਲ ਸੰਗਤਾਂ
ਬੋਲਣ ਬਚਨ ਸੁਹੇਲੇ ।

ਐਪਰ ਓਥੋਂ ਦੇ ਪੁਜਾਰੀਆਂ
ਅਪਣਾ ਭਾਵ ਕਮੀਨਾ;
ਖ਼ੂਬ ਦੱਸਿਆ, ਜਿਸ ਤੋਂ ਸੜਿਆ
ਹਰ ਕੌਮੀ ਦਾ ਸੀਨਾ ।

ਲੇਕਿਨ ਇਸ ਦਾ ਅਸਰ ਗੁਰਾਂ ਤੇ
ਤਿਲ ਭਰ ਵੀ ਨਾ ਹੋਇਆ;
ਰਹੇ ਅਡੋਲ, ਸ਼ਾਂਤ ਚਿਤ, ਜਾਣੋ
ਕੁਝ ਨਾ ਹੋਇਆ, ਗੋਇਆ ।

ਜਨਤਾ ਨੂੰ ਸਮਝਾਇਆ ਸਤਿਗੁਰ
ਇਹ ਅਣਜਾਣ ਵਿਚਾਰੇ;
ਨਹੀਂ ਜਾਣਦੇ ਕੀ ਕਰਦੇ ਹਾਂ
ਤਰਸ ਯੋਗ ਨੇ ਸਾਰੇ ।

ਸੁਣ ਕੇ ਸਤਿਗੁਰ ਦੀ ਇਹ ਬਾਣੀ
ਜਨਤਾ ਧੰਨ ਧੰਨ ਕੀਤਾ;
ਓਧਰ ਗੋਰੇ ਸਣੇ ਪਿੱਠੂਆਂ
ਘੁੱਟ ਜ਼ਹਿਰ ਦਾ ਪੀਤਾ ।

ਜਦ ਤੋਂ ਜਨਤਾ ਨਾਲ ਗੁਰਾਂ ਨੇ
ਸੀ ਸਮਪਰਕ ਬਣਾਇਆ;
ਅਸਲ ਵਿਚ ਤਦ ਤੋਂ ਹੀ ਗੋਰਾ
ਸੀ ਫਿਰਦਾ ਘਬਰਾਇਆ ।

ਨਾਲ ਓਸ ਦੇ ਬੋਟੀ-ਚੱਟੇ
ਉਸ ਤੋਂ ਵੀ ਵਧ-ਚੜ੍ਹ ਕੇ;

ਪਏ ਸੀਖ ਪਾ ਹੁੰਦੇ ਰਹਿੰਦੇ
ਵਿਚ ਈਰਖਾ ਸੜਦੇ ।

ਦੇਖ ਰਹੇ ਸਨ ਸਤਿਗੁਰ ਵਾਲੀ
ਕਲਾ ਚੜ੍ਹੇ ਦਿਨ ਰਾਤੀਂ;
ਹੁੰਦਾ ਦੂਰ ਹਨੇਰਾ ਆਉਂਦਾ
ਪਿਆ ਸਮਾਂ ਪਰਭਾਤੀਂ ।

ਪੇਸ਼ ਨਾ ਜਾਂਦੀ ਕੋਈ, ਲੱਭਦਾ
ਰਾਹ ਨ ਜਿਸ ਨੂੰ ਫੜ ਕੇ;
ਗੁਰੂ ਸਾਹਿਬ ਨੂੰ ਓਝਲ ਕਰੀਏ
ਲਹਿਰ ਦਬਾਈਏ ਚੜ੍ਹ ਕੇ ।

ਆਖ਼ਰ ਹੋ ਲਾਚਾਰ ਹਕੂਮਤ
ਹੋਣ ਲੱਗੀ ਹੁਣ ਨੰਗੀ;
ਨਾਲ ਓਸ ਦੇ ਸਾਧ ਪੁਜਾਰੀ
ਰਾਜੇ ਆਦਿਕ ਸੰਗੀ ।



## ਆਨੰਦ ਮਰਯਾਦਾ

ਵਿਚ ਮਾਲਵੇ ਖੋਟਾ ਨਾਮੀ
ਸੀ ਇਕ ਪਿੰਡ ਅਨੋਖਾ;
ਘੁੱਗ ਵਸੋਂ ਸੀ, ਸਿੱਖਾਂ ਦਾ ਵੀ
ਸੀ ਸੰਖਿਆਵਲ ਚੋਖਾ।

ਸਤਿਗੁਰ ਏਥੇ ਇਕ ਦੀਵਾਨ ਵਿਚ
ਖ਼ੁਦ ਪਧਾਰ, ਪ੍ਰਗਟਾਈ
ਆਨੰਦ ਮਰਯਾਦਾ ਜੋ ਡਾਢੀ
ਹੈ ਸੌਖੀ ਸੁਖਦਾਈ।

ਫਲ, ਹੋਇਆ ਪਰਚਾਰ ਹੋਰ ਵੀ
ਫੈਲ ਗਿਆ ਚਹੁੰ ਪਾਸੇ;
ਗ਼ੈਰ ਸਿੱਖ ਵੀ ਸ਼ਰਨ ਗੁਰਾਂ ਦੀ
ਆਉਣ ਲੱਗ ਪਏ ਖਾਸੇ।

ਲੁਧਿਆਣੇ ਦੇ ਸਿਆੜ੍ਹ ਪਿੰਡ ਵਿਚ
ਗੁਰੂ ਸਾਹਿਬ ਇਕ ਵਾਰੀ

ਗਏ, ਦੀਵਾਨ ਸਜਾਇਆ ਸਿੱਖਾਂ
ਦਿਲ ਉਤਸਾਹ ਅਤਿ ਭਾਰੀ ।

ਮਾਈਆਂ ਨੂੰ ਏਥੇ ਹੀ ਸਤਿਗੁਰ
ਅੰਮ੍ਰਿਤ ਪਾਨ ਕਰਾਇਆ;
ਸਿੱਖਾਂ ਵਿਚ ਇਹ ਨਵਾਂ ਰਿਵਾਜ ਹੈ
ਜੋ ਸਤਿਗੁਰਾਂ ਚਲਾਇਆ ।



## ਦੁਬਾਰਾ ਹਰਿਮੰਦਰ

ਫੇਰ ਦਿਵਾਲੀ ਤੇ ਸਤਿਗੁਰ ਜੀ
ਅੰਮ੍ਰਿਤਸਰ ਵਿਚ ਆਏ;
ਨਾਲ ਹਜ਼ਾਰਾਂ ਸਿੱਖ ਸੰਗਤਾਂ
ਡੇਰੇ ਆਨ ਜਮਾਏ।

ਹਿੰਦੂ, ਸਿਖ, ਮੁਸਿਲਮਾਂ, ਆਵਣ
ਘੱਤ ਵਹੀਰਾਂ ਸਾਰੇ;
ਚਾਟੀਵਿੰਡ ਦਰਵਾਜਿਉਂ ਬਾਹਰ
ਵੱਜੇ ਖ਼ੂਬ ਨਗਾਰੇ।

ਸ਼ਬਦ ਕੀਰਤਨ, ਮਹਿਮਾ ਗੁਰ ਦੀ
ਰਾਗੀ ਢਾਡੀ ਗਾਵਣ;
ਨਾਮ ਰੰਗ ਗੜ-ਗੁੱਚ ਕਈ ਸਿਖ
ਵਿਚ ਸੂਤਰ ਪਏ ਪਾਵਣ।

ਦੇਖ ਦੇਖ ਕੇ ਸੜੇ ਫਿਰੰਗੀ
ਪੇਸ਼ ਕੋਈ ਨਾ ਜਾਵੇ;

ਸੋਚੇ, ਕਿਸ ਬਿਧ ਸਿਖ, ਸਿਖ ਦਾ
ਖੁਲ੍ਹਾ ਖ਼ੂਨ ਵਗਾਵੇ ।

ਗੁਰੂ ਸਾਹਿਬ ਹਰਿਮੰਦਰ ਚਲੇ
ਦਰਸ਼ਨ ਮੇਲੇ ਕਾਰਣ;
ਲੈ ਕੇ ਸੰਗਤਾਂ ਨਾਲ ਪ੍ਰੇਮ ਦੇ
ਕੜਾਹ ਪ੍ਰਸਾਦਿ ਚੜ੍ਹਾਵਣ ।

ਰੱਬ ਬਹੁੜਿਆ ਜਾਣ ਫਿਰੰਗੀ
ਲੱਗਾ ਖਿੱਲੀ ਮਾਰਣ;
ਖ਼ੂਬ ਵਗੇਗਾ ਖ਼ੂਨ ਸਿਖ ਦਾ
ਬਣਨ ਲਗਾ ਹੈ ਕਾਰਣ ।

ਸ਼ਬਦ ਕੀਰਤਨ ਕਰਦੇ ਸਤਿਗੁਰ
ਜਾ ਪਹੁੰਚੇ ਹਰਿਮੰਦਰ;
ਰੋਕ ਲਿਆ ਸਰਕਾਰੀ ਪਿਠੂਆਂ
ਵੜਣ ਲਗੇ ਜਦ ਅੰਦਰ ।

ਨਹੀਂ ਪ੍ਰਸਾਦਿ ਤੁਸਾਂ ਦਾ ਚੜ੍ਹਸੀ
ਕਹਿਣ ਲਗੇ ਅਰਦਾਸੀ;
ਤੁਸੀਂ ਕਹਾਵੋ ਗੁਰੂ, ਅਸਾਂ ਨੂੰ
ਸੁਣ ਕੇ ਆਵੇ ਹਾਸੀ ।

ਬੋਲੇ ਸਤਿਗੁਰ ਨਾਲ ਪ੍ਰੇਮ ਦੇ
ਸੱਚ ਕਿਹਾ ਜੇ ਭਾਈ;
ਕੀ ਕਰੀਏ ਜਨਤਾ ਦੀ ਮਰਜ਼ੀ
ਜਾਵੇ ਨਹੀਂ ਦਬਾਈ ।

ਨਰ ਨਾਰਾਇਣ, ਨਾਰਾਇਣ ਨਰ
ਭੇਦ ਨਾ ਮਾਸਾ ਰਾਈ;

ਖਾਲਕ ਖਲਕ, ਖਲਕ ਮੇਂ ਖਾਲਕ
ਰੱਬੀ ਸਿਖਿਆ ਪਾਈ।

ਰੱਖ ਪ੍ਰਸਾਦਿ ਦਲ੍ਹੀਜਾਂ ਅੱਗੇ
ਸੋਧ ਲਿਆ ਅਰਦਾਸਾ;
ਪਰ ਨਾ ਗੁਰਾਂ ਦੇ ਦਿਲ ਵਿਚ ਆਇਆ
ਗੁੱਸਾ ਰੱਤੀ ਮਾਸਾ।

ਗੋਰੇ ਨੂੰ ਹੈਰਾਨੀ ਹੋਈ
ਖੂਬ ਰੋਹ ਦਿਲ ਆਇਆ;
ਆਖੇ, ਗਿਆ ਹਰਾਮ ਯਕੀਨੀ
ਤਾਜ਼ਾ ਮਾਲ ਖੁਆਇਆ।

ਐਪਰ ਅਜੇ ਨਾ ਸਾਰੀ ਆਸ਼ਾ
ਮਿਟੀ, ਕੁੱਝ ਹੈ ਬਾਕੀ;
ਸੋਚੇ, ਸ਼ਾਇਦ ਹੁਣੇ ਹੀ ਆਵੇ
ਸਾਹਵੇਂ ਖੂਨੀ ਝਾਕੀ।

ਮੱਥਾ ਟੇਕ ਅਕਾਲ ਤਖਤ ਨੂੰ
ਗਏ ਗੁਰੂ ਸੁਖ ਸੇਤੀ;
ਦੇਣ ਲਈ ਸਿਰੋਪਾਉ ਉਨ੍ਹਾਂ ਨੂੰ
ਆਏ ਪੁਜਾਰੀ ਭੇਤੀ।

ਜਾਣ ਬੁੱਝ ਕੇ ਕਾਲਾ ਕਪੜਾ
ਉਹਨਾਂ ਗੁਰਾਂ ਦੇ ਤਾਈਂ;
ਦਿੱਤਾ, ਸਿਰ ਧਰ ਤੁਰ ਪਏ ਉਥੋਂ
ਆਜ਼ਾਦੀ ਦੇ ਸਾਈਂ।

ਫਿਰ ਵੀ ਬਾਜ਼ ਨਾ ਆਏ ਭੈੜੇ
ਕੌਮੀਅਤ ਤੋਂ ਹੀਣਾ;

'ਕੂਕੇ ਸਿਰ ਫੂਕੇ' ਕਹਿ ਕਹਿ ਕੇ
ਤਾੜੀ ਲਾਈ ਕਮੀਨਾਂ।

ਐਪਰ ਸਤਿਗੁਰ ਰਹੇ ਸ਼ਾਂਤ ਹੀ
ਜ਼ਰਾ ਨਾ ਵਿਚਲਿਤ ਹੋਏ:
ਦੇਖ ਫਿਰੰਗੀ ਦਾ ਦਿਲ ਟੁੱਟਾ
ਜਾਣੋ ਮਾਪੇ ਮੋਏ।

ਨਾਲ ਅਮਨ ਗੁਰੂ ਆਏ ਡੇਰੇ
ਬੈਠ ਆਨੰਦ ਮਨਾਇਆ,
ਕੁਝ ਦਿਨ ਕਰ ਪਰਚਾਰ ਫੇਰ ਜਾ
ਭੈਣੀ ਡੇਰਾ ਲਾਇਆ।



# ਪਹਿਲਾ ਬਲੀਦਾਨ

ਚੌਤਾਲੀ ਕੂਕੇ ਹਿਸਾਰ ਤੋਂ
ਜ਼ਿਲਾ ਫ਼ਿਰੋਜ਼ਪਰੋਂ ਸਨ;
ਭੈਣੀ ਸਾਹਿਬ ਵਲ ਨੂੰ ਜਾਂਦੇ
ਪਾਣ ਲਈ ਗੁਰ ਦਰਸ਼ਨ।

ਮਸਤਾਨ ਸਿੰਘ ਬਾਬਾ ਨੇਤਾ ਸੀ
ਗੁਰੂ ਚਰਨਾਂ ਦਾ ਭੌਰਾ;
ਕਰਦੇ ਸਨ ਪ੍ਰਚਾਰ ਗੁਰਮਤ ਦਾ
ਸਫਲ ਕਰਣ ਲਈ ਦੌਰਾ।

ਹਕੂਮਤ ਨੂੰ ਇਹ ਗੱਲ ਨਾ ਭਾਈ
ਨਾਲੇ ਮੌਕਾ ਆਇਆ;
ਹੱਥ, ਜਾਣਕੇ ਉਸ ਨੇ ਘੁਰਨੇ
ਸ਼ੇਰਾਂ ਦੇ ਵਿਚ ਪਾਇਆ।

ਦੀਵਾਨ ਬਖਸ਼ ਇੰਸਪੈਕਟਰ ਛੋਟਾ
ਕੋਲ ਜਥੇ ਦੇ ਆਕੇ;

ਲੱਗਾ ਝਗੜਣ, ਕੱਢਣ ਗਾਲ੍ਹਾਂ
ਸਣੇ ਸਤਿਗੁਰਾਂ ਲਾ ਕੇ ।

ਜੁਰਅਤ ਵੇਖ ਪੁਲਸੀਏ ਸੰਦੀ
ਸਭ ਨੂੰ ਹੋਈ ਹਰਾਨੀ;
ਜੱਥੇਦਾਰ ਸਹਾਰ ਨਾ ਸਕਿਆ
ਉਸ ਦੀ ਇਹ ਸ਼ੈਤਾਨੀ ।

ਘੋੜਿਓਂ ਹੇਠਾਂ ਲਾਹ ਲਿਆ ਉਸ ਨੂੰ
ਮੱਕੂ ਬੰਨ੍ਹਣ ਖਾਤਰ;
ਐਪਰ ਕੁਝ ਨਾ ਕੀਤਾ ਕੇਵਲ
ਤੇਗ ਖੋਹ ਲਈ ਮਾਤਰ ।

ਭਜ ਕੇ ਉਸ ਨੇ ਸ਼ਰਨ ਲਈ
ਇਕ ਘਰ ਵਿਚ ਚੁਪਕੇ ਜਾ ਕੇ,
ਪਿਛੋਂ ਭੇਸ ਜ਼ਨਾਨੇ ਵਿਚ ਉਹ
ਨਸ ਗਿਆ ਮੌਕਾ ਪਾਕੇ ।

ਜਾ ਰੀਪੋਟ ਉਸ ਕੀਤੀ ਝੂਠੀ
ਕੂਕੇ ਹੋ ਗਏ ਬਾਗ਼ੀ;
ਮੰਨਦੇ ਨਹੀਂ ਹੁਕਮ ਸਰਕਾਰੀ
ਲਹਿਰ ਖੂਬ ਹੈ ਜਾਗੀ ।

ਸੁਣ ਕੇ ਵੱਡਾ ਅਫਸਰ ਟਰਨਰ
ਥਰਾਜ ਵਾਲੇ ਵਿਚ ਆਇਆ;
ਨਾਲ ਲਾਮ ਲਸ਼ਕਰ ਵੀ ਭਾਰਾ
ਖੂਬ ਰੋਹਬ ਆ ਪਾਇਆ ।

ਵਿੱਚ ਕਚਹਿਰੀ ਫਿਰੋਜ਼ਪੁਰੇ ਦੀ
ਸਭਸ ਕੂਕਿਆਂ ਤਾਈਂ,

ਕੀਤਾ ਪੇਸ਼, ਸਜਾਵਾਂ ਹੋਈਆਂ
ਸੁਣੀਆਂ ਚਾਈਂ ਚਾਈਂ ।

ਜਾਤਾ ਕੂਕਿਆਂ ਧਰਮ ਲਈ ਏਹ
ਪਹਿਲੀ 'ਹੂਤੀ ਪਾਈ;
ਅਗੇ ਹੋਰ ਪਰਚੰਡ ਹੋਵਸੀ
ਪ੍ਰਗਟ ਜਵਾਲਾ ਮਾਈ ।



## ਬੁਚੜਾਂ ਦਾ ਬੱਧ

ਲਹਿਰ ਦਬੀ ਨਾ, ਤਕ ਗੋਰੇ ਨੇ
ਹੋਰਸ ਰਾਹ ਅਪਨਾਇਆ;
ਭਾਵੇਂ ਉਹ ਵੀ ਗਿਆ ਅਫਲ ਹੀ
ਤੇ ਕੁਝ ਕੰਮ ਨਾ ਆਇਆ ।

ਅੰਮ੍ਰਿਤਸਰ ਹੈ ਪਰਮ ਪਵਿੱਤਰ
ਇਕ ਤੀਰਥ ਅਤਿ ਭਾਂਰਾ;
ਸਿੱਖਾਂ ਦਾ ਹੀ ਨਹੀਂ, ਏਸ ਨੂੰ
ਸਨਮਾਨੇ ਜਗ ਸਾਰਾ ।

ਇਕ ਨਹੀਂ ਦੋ ਬੁਚੜਖਾਨੇ
ਏਥੇ ਚੁਕ ਬਣਵਾਏ ;
ਗਊ-ਮਾਸ ਵਿਚ ਸ਼ਹਿਰ ਵਿਕਣ ਦੇ,
ਕਈ ਹੱਟ ਖੁਲ੍ਹਵਾਏ ।

ਪਹਿਲਾ ਲਾਹੌਰੀ ਦਰਵਾਜ਼ੇ
ਤੋਂ ਬਾਹਰ ਖੁਲ੍ਹਵਾਇਆ ;

ਦੂਜਾ ਘੰਟਾਘਰ ਦੀ ਥਾਂ ਤੇ,
ਬਦੋਬਦੀ ਬਣਵਾਇਆ ।

ਗੋਰਾ ਖਚਰਾ ਖ਼ੂਬ ਜਾਣਦਾ
ਸੀ ਫਲ ਕੀ ਹੋਵੇਗਾ;
ਕਿਸ ਬਿਧ ਹਿੰਦੂ ਮੁਸਲਮਾਨ ਦਾ,
ਖ਼ੂਬ ਲਹੂ ਚੋਵੇਗਾ ।

ਸਾਵਧਾਨ ਗੁਰੂ ਸਾਹਿਬ ਕੀਤਾ,
ਕਿਹਾ ਨਾ ਧੀਰਜ ਖੋਣਾ;
ਇਹ ਜੋ ਬੜੀ ਸ਼ਰਾਰਤ ਭਾਰੀ,
ਬੇ-ਕਾਬੂ ਨਾ ਹੋਣਾ ।

ਇਸ ਤੋਂ ਵੱਧ ਹੋਰ ਹੋਣਗੇ,
ਅਜੇ ਸਿਤਮ ਅਤਿ ਭਾਰੇ;
ਜੇ ਕਰ ਬੈਠੇ ਜ਼ਰਾ ਵੀ ਹਿੰਸਾ,
ਨਿਸ਼ਚੇ ਜਾਸੋ ਮਾਰੇ ।

ਅੰਤ ਅਹਿੰਸਾ ਦੀ ਜਿਤ ਹੁੰਦੀ
ਪਰ ਲਗਦੀ ਹੈ ਦੇਰੀ;
ਚਾਹੀਏ ਸਿਦਕ, ਯਕੀਨ,
ਕਦੇ ਨਾ ਦਿਲ ਕਰੀਏ ਢਾਹ ਢੇਰੀ ।

ਐਪਰ ਕੁਝਕੁ ਕੂਕਿਆਂ ਦਾ ਦਿਲ,
ਹੋ ਗਿਆ ਆਪੋਂ ਬਾਹਰਾ;
ਚੁਪ ਚਾਪ ਇਕ ਦਿਨ ਅੰਮ੍ਰਿਤਸਰ,
ਕੀਤਾ ਘਲੂਘਾਰਾ ।

ਇਨ੍ਹਾਂ ਦੀ ਗਿਣਤੀ ਦਸੋਂ ਵਧ ਨਹੀਂ,
ਸੀ ਪਰ ਹੈਸਨ ਸੂਰੇ;

ਦੇਸ਼ ਕੌਮ ਦੇ ਦਰਦੀ ਭਾਰੇ,
ਧਰਮ ਕਰਮ ਵਿਚ ਪੂਰੇ ।

ਬੁੱਚੜਖਾਨੇ ਵਿਚ ਜੋ ਬੁੱਚੜ
ਪਕੜ ਪਕੜ ਝਟਕਾਏ;
ਪਰ ਦੇਸ ਤੋਂ ਪਹਿਲਾਂ ਰੱਸੇ
ਗਲੋਂ ਗਊਆਂ ਦਿਉਂ ਲਾਹੇ ।

ਜੋ ਹਥ ਆਇਆ ਤਲਵਾਰਾਂ ਸਿਉਂ
ਕੀਤਾ ਮੌਤ ਹਵਾਲੇ;
ਕਰਕੇ ਧਰਮ ਕਰਮ ਨੂੰ ਪੂਰਾ
ਪਾਇ ਗਏ ਸਿੰਘ ਚਾਲੇ ।

ਸੌ ਤੋਂ ਵੱਧ ਗਊਆਂ ਦੀ ਕੀਤੀ
ਪ੍ਰਾਣ ਰਖਿਆ ਹਾਲੀ;
ਅਗੋਂ ਲਈ ਵੀ ਰੱਖਿਆ ਹੋਏ
ਹੋਵੇ ਬੰਦ ਕੁਚਾਲੀ ।

ਇਸੇ ਲਈ ਇਹ ਸਾਕਾ ਕੀਤਾ
ਹੋਰ ਨਾ ਗਲ ਸੀ ਕਾਈ;
ਸਿਖੇ ਸਬਕ ਹਕੂਮਤ ਇਸ ਵਿਧ
ਸੀ ਗੱਲ ਦਿਲੇ ਸਮਾਈ ।

ਆਈ ਪੁਲਿਸ ਦੇਖ, ਕਾਤਿਲ ਨਹੀਂ
ਕੋਈ ਹਥ ਵਿਚ ਆਇਆ;
ਅਕਾਲ ਬੁੰਗੇ ਦੇ ਨਿਹੰਗਾਂ ਨੂੰ ਹੀ
ਸ਼ੱਕ 'ਚ ਪਕੜ ਮੰਗਾਇਆ ।

ਹੋਰ ਵੀ ਹਿੰਦੂ ਸਿਖ ਅਨੇਕਾਂ
ਪਕੜ ਪਕੜ ਭੇਅ ਕੀਤੇ;

ਬੜੇ ਬੜੇ ਲਾਲੇ ਤੇ ਭਾਈ
ਵਿਚ ਕੇਸ ਦੇ ਲੀਤੇ।
ਕਈ ਬੇਦੋਸ਼ੇ ਹੋਰ ਪਕੜ ਲਏ
ਮਾਲ ਖਾਣ ਦੀ ਖ਼ਾਤਰ;
ਖਾਕੇ ਮਾਲ ਗਵਾਹਵਾਂ ਦੇ ਵਿਚ
ਰਖ ਲਏ ਜੋ ਸਨ ਚਾਤਰ।

ਮਾਰ ਪੁਲਿਸ ਦੀ ਤੋਂ ਤੰਗ ਆਕੇ
ਮੰਨ ਨਿਹੰਗਾਂ ਲੀਤਾ;
ਧਰਮ-ਜੋਸ਼ ਵਿਚ ਅਸਾਂ ਨੇ ਆਕੇ,
ਕਤਲ ਇਨ੍ਹਾਂ ਨੂੰ ਕੀਤਾ।

ਗਿਆ ਮੁਕੱਦਮਾ ਵਿੱਚ ਅਦਾਲਤ
ਹੋਈਆਂ ਸਖਤ ਸਜ਼ਾਵਾਂ;
ਫਾਂਸੀ ਲਾਵੋ ਇਹਨਾਂ ਤਾਂਈਂ,
ਆਖਿਆ ਬੇ-ਗੁਨਾਹਵਾਂ।
ਓਧਰ ਕਾਤਿਲ ਕੂਕੇ ਭੈਣੀ,
ਗਏ ਦਰਸ਼ਨਾਂ ਕਾਰਣ;
ਪਾ ਦਰਸ਼ਨ ਸਤਿਗੁਰ ਦਾ ਹੋਏ,
ਸੰਸੇ ਭਰਮ ਨਿਵਾਰਣ।

ਸਤਿਗੁਰ ਪੁਛਿਆ ਸਿਖੋ ਦਸੋ
ਕੇਸ ਸੁਧਾਸਰ ਵਾਲਾ;
ਬੁਚੜ ਮਾਰਨ ਦਾ ਕੀ ਬਣਿਆ
ਪਾਓ ਜ਼ਰਾ ਉਜਾਲਾ।

ਸਭਸ ਹਾਲ ਬੀਹਲਾ ਸਿੰਘ ਦਸਿਆ
ਸੱਚੋ ਸੱਚ ਸੁਣਾਇਆ;

ਹੁਣ ਉਥੇ ਕੀਹ ਹੋਣ ਲਗਾ ਹੈ,
ਇਹ ਵੀ ਨਹੀਂ ਲੁਕਾਇਆ ।

ਸਤਿਗੁਰ ਬੋਲੇ ਠੀਕ ਨਹੀਂ ਹੈ
ਤੁਸਾਂ ਕਰਮ ਜੋ ਕੀਤਾ;
ਛੱਡ ਅਹਿੰਸਾ ਰਾਹ ਹਿੰਸਾ ਦਾ
ਬਦੋਬਦੀ ਫੜ ਲੀਤਾ ।

ਫਿਰ ਨਸ ਆਏ ਵਾਂਗ ਬੁਜ਼ਦਿਲਾਂ
ਇਹ ਤਾਂ ਹੋਰ ਵੀ ਮਾੜਾ;
ਰਹਿੰਦੇ ਖੜੇ ਵਾਂਗ ਮਰਦਾਂ, ਫਲ
ਪਾਂਦੇ ਭਾਰਿਓਂ ਭਾਰਾ ।

ਜਾਓ ਹੁਣੇ ਸੁਧਾਸਰ ਜਾਕੇ,
ਵਿੱਚ ਅਦਾਲਤ ਮੰਨੋ;
ਜੁਰਮ ਆਪਣਾ, ਫਸਣ ਬੇਦੋਸ਼ੇ,
ਕੰਧ ਕੂੜ ਦੀ ਭੰਨੋ ।''

ਨਾਲ ਅਦਬ ਦੇ ਸੀਸ ਨਿਵਾਕੇ
ਕੂਕੇ ਝਬਦੇ ਆਏ;
ਅੰਮ੍ਰਿਤਸਰ ਦੀ ਵਿੱਚ ਅਦਾਲਤ,
ਹਾਜ਼ਰ ਹੋ ਅਲਾਏ :

''ਕਤਲ ਕਿਸੇ ਨਹੀਂ, ਅਸਾਂ ਨੇ ਕੀਤਾ
ਇਹ ਨਿਰਦੋਸ਼ ਵਿਚਾਰੇ;
ਕੀ ਨਿਹੰਗ ਤੇ ਦੂਜੇ ਲੋਕੀਂ
ਸਾਰੇ ਦੇ ਹੀ ਸਾਰੇ ।

ਮਾਰ ਕੁੱਟਕੇ ਪੁਲਿਸ ਇਨ੍ਹਾਂ ਤੋਂ
ਜੁਰਮ ਕਬੂਲ ਕਰਾਇਆ;

ਤੂੰ ਵੀ ਹਾਕਮ ਬੁਧੂ ਹੀ ਹੈਂ
ਨਹੀਂ ਸੱਚ ਪਤਿਆਇਆ।''

ਸੁਣ ਕੇ ਹਾਕਮ ਦਿਲ ਵਿੱਚ ਹਸਿਆ,
ਸੋਚਣ ਲੱਗਾ, ਸਾਧੂ;
ਜਾਣ ਬੁਝਕੇ ਦਇਆ ਕਾਰਣੇ
ਬਣ ਰਹੇ ਨੇ ਅਪਰਾਧੂ।

ਆਖਣ ਲੱਗਾ, ''ਸੰਤੋ ਜਾਓ,
ਐਵੇਂ ਜਾਨ ਗਵਾਣਾ;
ਠੀਕ ਨਹੀਂ ਹੈ ਅਪਰਾਧੀ ਨੂੰ
ਹੋ ਕੇ ਬਲੀ ਬਚਾਣਾ।''

ਪਰ ਨਾ ਮੰਨੇ ਸੰਤ ਉਨ੍ਹਾਂ ਨੇ
ਕਿਹਾ ਝੂਠ ਨਹੀਂ ਰਾਈ;
ਬੂਚੜ ਮਾਰੇ ਅਸਾਂ ਸਭਸ ਨੇ
ਅਪਣੇ ਆਪ ਹੀ ਜਾਈ।

ਸਭ ਸਬੂਤ ਵੀ ਨਾਲ ਖੁਸ਼ੀ ਦੇ
ਉਨ੍ਹਾਂ ਪੇਸ਼ ਚਾ ਕੀਤੇ;
ਜਿਸਤੋਂ ਹਾਕਮ ਪਹੁੰਚ ਗਿਆ ਸੀ
ਆਪ ਨਤੀਜੇ ਸਹੀਤੇ।

ਫੇਲ੍ਹ ਹੋਇਆ ਫਿਰ ਤੋਂ ਮੁਕਦਮਾ
ਵਿੱਚ ਅਦਾਲਤ ਆਇਆ;
ਪਹਿਲੇ ਕੀਤੋ ਬਰੀ ਅਦਾਲਤ
ਦੋਸ਼ ਇਨ੍ਹਾਂ ਤੇ ਲਾਇਆ।

ਚਹੁੰ ਨੂੰ ਹੋਈ ਫਾਂਸੀ, ਤਿੰਨਾਂ
ਤਾਈਂ ਦੇਸ਼ ਨਿਕਾਲਾ;

ਮਿਲਿਆਂ ਤਿੰਨ ਭਗੌੜੇ ਦੱਸੇ
ਕੇਸ ਦਸਿਆ ਆਲ੍ਹਾ ।

ਹਸ ਹਸ ਚੜ੍ਹ ਗਏ ਫਾਂਸੀ ਸੂਰੇ
ਗਏ ਜੋ ਕਾਲੇ ਪਾਣੀ;
ਉਨ੍ਹਾਂ ਵੀ ਜਾਤਾ ਚੰਗਾ ਹੋਇਆ
ਸਫਲ ਹੋਈ ਜਿੰਦਗਾਨੀ ।

ਹਾਕਮ ਸਿੰਘ ਸੰਤ ਦੀ ਮਾਂ ਨੇ
ਜਦ ਸੁਣਿਆ ਪੁਤ ਮੇਰਾ;
ਦੇਸ਼ ਧਰਮ ਲਈ ਬਲੀ ਹੋ ਗਿਆ
ਚੜ੍ਹਿਆ ਚਾਅ ਘਨੇਰਾ ।

ਕੋਠੇ ਦੀਆਂ ਕੜੀਆਂ ਲਾਹਕੇ
ਗੱਡਾ ਇਕ ਭਰ ਲੀਤਾ;
ਕਰਨ ਲਈ ਸਸਕਾਰ ਸਭਸ ਦਾ
ਘਰੋਂ ਕੂਚ ਚਾ ਕੀਤਾ ।

ਅੰਮ੍ਰਿਤਸਰ ਨੂੰ ਚਲੀ ਆਂਵਦੀ
ਸੀ ਵਿਚ ਭਜਨ ਦੀਵਾਨੀ;
ਸ਼ਬਦ ਕੀਰਤਨ ਕਰਦੀ, ਗੌਂਦੀ
ਜਿਉਂ ਮੀਰਾਂ ਮਸਤਾਨੀ ।

ਕਿਸੇ ਪੁਛਿਆ : "ਮਾਈ ਇਹ ਕੀ
ਕਰੇਂ, ਗੌਣ ਪਈ ਗਾਵੇਂ;
ਇਕਲੌਤਾ ਪੁਤ ਮੋਇਆ ਤੇਰਾ,
ਜ਼ਰਾ ਨਾ ਸੋਗ ਮਨਾਵੇਂ ?"

"ਮੈਂ ਕਿਉਂ ਸੋਗ ਮਨਾਵਾਂ ਵੀਰਾ !
ਮੇਰੇ ਜਿਹਾ ਨਾ ਕਾਈ;

ਅਜ ਵਡਭਾਗੀ ਜਿਸਦੇ ਬੇਟੇ
ਅਮਰ ਸ਼ਹੀਦੀ ਪਾਈ।

ਸ਼ੁਕਰ ਗੁਜ਼ਾਰ ਕਰਾਂ ਸਤਿਗੁਰ ਦਾ
ਜਿਸਦੀ ਸਿਖਿਆ ਦੁਆਰਾ;
ਦੇਸ਼ ਧਰਮ ਲਈ ਮਿਟ ਜਾਵਣ ਦਾ
ਮਿਲੇ ਸਬਕ ਸਚਿਆਰਾ।"

ਗਈ ਸੁਧਾਸਰ ਅੰਮਿਰਤ ਲਿਆਕੇ
ਚਹੁੰਆਂ ਸ਼ਹੀਦਾਂ ਤਾਈਂ;
ਖੁਦ ਹੱਥੀਂ ਅਸ਼ਨਾਨ ਕਰਾਇਆ
ਡਾਢੇ ਚਾਈਂ ਚਾਈਂ।

ਕੀਤੀ ਚਿਖਾ ਤਿਆਰ ਓਸ ਤੇ
ਨਾਲ ਪ੍ਰੇਮ ਦੇ ਪਾਇਆ;
ਚਹੁੰਆਂ ਸ਼ਹੀਦਾਂ ਤਾਈਂ ਪੜ੍ਹਦੇ
ਬਾਣੀ, ਲੰਬੂ ਲਾਇਆ।

ਛਿਵਾਂ 'ਚ ਭਸਮੀ ਭੂਤ ਹੋ ਗਈ
ਪੰਚ ਭੂਤਕੀ ਦੇਹੀ;
ਚਹੁੰਓਂ ਸ਼ਹੀਦਾਂ ਸੰਦੀ ਜੈ ਜੈ
ਕੀਤੀ ਜਗਤ ਸਨੇਹੀ।

ਦੇਸ਼ ਸਭਸ ਵਿਚ ਆਦਰ ਵਧਿਆ
ਨਾਮਧਾਰੀਆਂ ਸੰਦਾ;
ਪਰਦੇਸਾਂ ਵਿਚ ਵੀ ਸਲਾਹੁੰਦਾ,
ਫਿਰਿਆ ਹਰ ਇਕ ਬੰਦਾ।



# ਰਾਏਕੋਟ ਦੀ ਘਟਨਾ

ਰਾਇਕੋਟ ਜ਼ਿਲਾ ਲੁਧਿਆਣੇ
ਵਿਚ ਇਕ ਕਸਬਾ ਆਹੀ;
ਇਤਿਹਾਸ ਵਿਚ ਇਸ ਦੀ ਮਹਿਮਾ
ਮਿਲੇ ਬੜੀ ਸੁਖਦਾਈ।

ਗੁਰਦੁਆਰਾ ਇਤਿਹਾਸਿਕ ਏਥੇ
ਹੈ ਇਕ ਬੜਾ ਸੁਹਾਣਾ;
ਯਾਦਗਾਰ ਦਸ਼ਮੇਸ਼ ਪਿਤਾ ਦੀ
ਵਾਲਾ ਅਤੀ ਪੁਰਾਣਾ।

ਅੰਮ੍ਰਿਤਸਰ ਦੇ ਸਾਕੇ ਪਿਛੋਂ
ਦੂਜੇ ਸੰਤਾਂ ਵਾਲਾ;
ਜੱਥਾ ਇਕ ਲੰਘਿਆ ਪਾਂਦਾ
ਭੈਣੀ ਸਾਹਿਬ ਨੂੰ ਚਾਲਾ।

ਗੁਰਦਵਾਰੇ ਦੇ ਪਾਸ ਮਾਸ ਸੀ
ਗੋਕਾ ਤਕਿਆ ਸਾਰੇ;

ਪਿਆ ਖਿਲਰਿਆ, ਸਮਝ ਸਕੇ ਨਾ
ਕਾਰਣ ਹੋਏ ਦੁਖਾਰੇ ।

ਪੁੱਛਣ ਤੇ ਪੁਜਾਰੀਆਂ ਦਸਿਆ
"ਗੁਰਦੁਆਰੇ ਦੇ ਨੇੜੇ;
ਗਊਆਂ ਹੁੰਦੀਆਂ ਕਤਲ ਬੁਚੜਾਂ
ਲਾ ਰੱਖੇ ਨੇ ਡੇਰੇ ।

ਇੱਲਾਂ ਗਿਰਝਾਂ ਨਾਲ ਚੁੰਝਾਂ ਦੇ
ਮਾਸ ਹਡੀਆਂ ਲਿਆਵਣ;
ਖਾਵਣ ਚੱਬਣ ਬੈਠ ਉਚੇਰੇ
ਸ਼ੇਸ਼ ਇਥੇ ਸੁਟ ਜਾਵਣ ।"

ਸੁਣ ਕੇ ਗੱਲ ਪੁਜਾਰੀਆਂ ਸੰਦੀ
ਕੂਕਿਆਂ ਦਿਲ ਦੁਖ ਭਾਰਾ;
ਹੋਇਆ ਸਭ ਦੀਆਂ ਅੱਖਾਂ ਵਿਚੋਂ
ਨਿਕਲ ਪਈ ਜਲ-ਧਾਰਾ ।

ਰਾਤ ਬਿਤਾਈ ਓਥੇ ਕੀਤਾ
ਨਿਸ਼ਚਾ ਗੋ ਗੁਰਦੁਆਰੇ;
ਬਲੀ ਮੰਗਦੇ ਅਸਾਂ ਸਭਸ ਤੋਂ
ਦਈਏ ਖੁਸ਼ ਹੋ ਭਾਰੇ ।

ਪਿੱਥੋ ਦੇ ਤਿੰਨ ਸਿਖਾਂ ਰਲ ਕੇ
ਇਕ ਰਾਤ ਨੂੰ ਜਾਕੇ;
ਹਮਲਾ ਕੀਤਾ ਬੁਚੜਾਂ ਉੱਤੇ
ਮਾਫਕ ਮੌਕਾ ਪਾਕੇ ।

ਨਸ ਗਏ ਸੂਰੇ ਹੱਥ ਨਾ ਆਏ
ਹੁਕਮਰਾਨ ਘਬਰਾਇਆ;

ਇਕ ਹਜ਼ਾਰ ਰੁਪਈਆ ਪਕੜਣ
ਦਾ ਇਨਾਮ ਕਢਵਾਇਆ ।
ਲਾਲਚ ਵਸ ਦੋ ਜਣਿਆਂ ਦੇ ਕੇ
ਸੂੰਹ, ਸ਼ੇਰ ਫੜਵਾਏ;
ਨਾਲ ਹੋਰ ਵੀ ਦੋ ਬੇਦੋਸ਼ੇ
ਦਏ ਹਕੂਮਤ ਫਾਹੇ ।

ਪਹਿਲੇ ਤਿੰਨਾਂ ਵਿਚ ਅਦਾਲਤ
ਕਿਹਾ ਅਸੀਂ ਹਾਂ ਦੋਸ਼ੀ;
ਐਪਰ ਇਹ ਦੋ ਨਾਲ ਨਹੀਂ ਸਨ
ਬਿਲਕੁਲ ਨੇ ਨਿਰਦੋਸ਼ੀ ।

ਮਗਰ ਹਕੂਮਤ ਨਹੀਂ ਮੰਨਿਆ
ਇਨ੍ਹਾਂ ਸਿੰਘਾਂ ਦਾ ਕਹਿਣਾ;
ਮੰਨਿਆ ਝੂਠੇ ਮੁਖਬਰਾਂ ਸੰਦਾ
ਜਿਨ੍ਹਾਂ ਵੈਰ ਸੀ ਲੈਣਾ ।

ਮੁਖਬਰ ਹੋਏ ਬਰੀ, ਅਦਾਲਤ
ਉੱਚੀ ਨੇ ਵੀ ਜਾਕੇ;
ਦੋਸ਼ੀ ਮੰਨਿਆ ਪੰਜਾਂ ਤਾਈਂ
ਆਪਣੀ ਅਕਲ ਗੁਆਕੇ ।

ਪਹਿਲੇ ਤਿੰਨ ਜੋ ਰਾਏਕੋਟ ਦੇ
ਵਿਚ ਹੀ ਲਾਏ ਫਾਹੇ;
ਦੂਜੇ ਦੋ ਲੁਧਿਆਣੇ ਜੇਲ 'ਚ
ਫਾਂਸੀ ਦੇ ਮੁਕਾਏ ।

ਸਮਾਚਾਰ ਜਦ ਸਤਿਗੁਰ ਸੁਣਿਆ
ਰਹੇ ਅਡੋਲ ਨਾ ਡੋਲੇ;

ਨਾ ਹਿਸਾ ਤੇ ਹੋਏ ਉਤਾਰੂ
ਨਾ ਹੀ ਕੌੜਾ ਬੋਲੇ ।

ਇਤਨਾ ਕਿਹਾ ਅਖੀਰੀ ਹੋਸੀ
ਜਿੱਤ ਅਹਿੰਸਾ ਸੰਦੀ;
ਐਪਰ ਦਿਸਦਾ ਅਜੇ ਦੇਸ਼ ਦੀ
ਕਿਸਮਤ ਹੈ ਕੁਝ ਮੰਦੀ ।



# ਮਲੇਰ ਕੋਟਲੇ ਦੀ ਘਟਨਾ

ਸਾਕਿਆਂ ਵਿਚੋਂ ਵੱਡਾ ਸਾਕਾ
ਮਲੇਰ ਕੋਟਲੇ ਵਾਲਾ:
ਹੈ ਜਿਸ ਦਾ ਫਲ ਬ੍ਰਿਟਿਸ਼ਰਾਜ ਦਾ
ਅਜ ਤੀਕਣ ਮੂੰਹ ਕਾਲਾ।

ਵਿੱਚ ਸ਼ਹੀਦਾਂ ਮਲ਼ੇਰ ਕੋਟਲੇ
ਵਾਲੇ ਸਭ ਤੋਂ ਅੱਗੇ;
ਖੜੀ ਲਾਇਨ ਵਿਚ ਨਾਲ ਸ਼ਾਨ ਦੇ
ਖੜੇ ਵੀਰ ਰਸ ਤੱਗੇ।

ਪਿੰਡ ਫਰਵਾਹੀ ਮਲੇਰ ਕੋਟਲੇ
ਦਾ ਇਕ ਗੁਰਮੁਖ ਪਿਆਰਾ;
ਗੁਰਮੁਖ ਸਿੰਘ ਨਾਮ ਦਾ ਕੂਕਾ
ਦਰਦ ਵੰਡਾਵਣ ਹਾਰਾ।

ਦੇਣ ਮਾਮਲਾ, ਧਰਤੀ ਮੰਦਾ
ਮਲੇਰ ਕੋਟਲੇ ਆਇਆ;

ਵਿੱਚ ਬਜ਼ਾਰ ਇਕ ਦੇਖ ਨਜ਼ਾਰਾ
ਡਾਢਾ ਹੀ ਘਬਰਾਇਆ ।

ਇਕ ਕਰੂੰਜੜਾ ਇਕਸ ਬਲਦ ਤੇ
ਇਕਸ ਪੰਡ ਅਤਿ ਭਾਰੀ;
ਮੂਲੀਆਂ ਵਾਲੀ ਲਦ ਲਈ ਜਾਂਦਾ
ਤੇ ਅਪਣੀ ਕਰ ਸਵਾਰੀ ।

ਕਿਹਾ ਸਿੰਘ ਨੇ ਨਾਲ ਪ੍ਰੇਮ ਦੇ
"ਇਹ ਅਣ-ਉਚਿਤ ਹੈ ਭਾਈ !
ਆਪ ਉਤਰ ਜਾਹ ਪੰਡ ਰਹਿਣ ਦੇ
ਬਣ ਨਾ ਬੜੀ ਕਸਾਈ ।"

ਸੀ ਕਰੂੰਜੜਾ ਵੈੜਾ ਭਾਰਾ
ਗਾਲ੍ਹਾਂ ਤੇ ਉਤਰਾਇਆ;
ਸੁਣ ਕੇ ਰੌਲਾ ਹੋਰਾਂ ਵੀ ਆ
ਝਗੜਾ ਖੂਬ ਵਧਾਇਆ ।

ਮਾਰ ਕੁੱਟ ਕੇ ਸਿੰਘ ਤਾਈਂ ਸਭ
ਥਾਣੇ ਲੈ ਗਏ ਫੜ ਕੇ;
ਥਾਣੇਦਾਰ ਮੁਸਿਲਮਾਂ ਸੀ ਉਹ
ਬੇਵਕੂਫ ਵਧ ਚੜ੍ਹਕੇ ।

ਉਸ ਨੇ ਸਿੰਘ ਸਾਹਿਬ ਦੇ ਸਾਹਵੇਂ
ਬਲਦ ਕਤਲ ਕਰਵਾਇਆ;
ਆਪਣੀ ਵਲੋਂ ਨਿਆਂ ਇਹ ਕਰਕੇ
ਝੱਟ ਕਲੇਸ਼ ਮੁਕਾਇਆ ।

ਦੇਖ ਬਲਦ ਦਾ ਕਤਲ ਸਿੰਘ ਨੂੰ
ਦੁਖ ਹੋਇਆ ਅਤਿ ਭਾਰਾ;

ਖਿੜਦਾ ਖੁੜਦਾ ਭੈਣੀ ਸਾਹਿਬ
ਪੁੱਜਾ ਜਾ ਵਿਚਾਰਾ।

ਭੈਣੀ ਸਾਹਿਬ ਜੀ ਵਿਚ ਮਾਤਾ
ਜੱਸਾਂ ਜੀ ਦਾ ਮੇਲਾ;
ਸੀ ਇਕ ਭਾਰੇ ਇਮਤਿਹਾਨ ਦਾ
ਜਾਣੋ ਆਇਆ ਵੇਲਾ।

ਰਾਏਕੋਟ, ਮੁਰਿੰਡ, ਲੁਧਿਆਣੇ
ਵਿਚ ਜੋ ਸਾਕੇ ਹੋਏ;
ਸਨ ਉਸ ਵਿਚ ਜਿਸ ਵਿਧ ਸੰਤਾਂ ਦੇ
ਬੇ ਹਿਸਾਬ ਲਹੂ ਚੋਏ।

ਸੋਚ ਸੋਚ ਕੇ ਸੰਗਤ ਸਾਰੀ
ਪਈ ਜੋਸ਼ ਵਿਚ ਆਵੇ;
ਗਿਆਨੀ ਸਿੰਘ ਤੇ ਰਤਨ ਸਿੰਘ ਦਾ
ਖ਼ੂਨ ਹੋਰ ਤੜਫਾਵੇ।

ਇਹ ਦੋ ਸੰਤ ਬਿਨਾ ਅਪਰਾਧੋਂ
ਅਪਰਾਧੀ ਠਹਿਰਾਏ;
ਰਾਏ ਕੋਟ ਦੇ ਸਾਕੇ ਅੰਦਰ
ਗੋਰੇ ਦਿਤੇ ਫਾਹੇ।

ਅਕਾਲ ਬੁੰਗਾ ਇਕ ਜਗ੍ਹਾ ਪਵਿੱਤਰ
ਭੈਣੀ ਸਾਹਿਬ ਅੰਦਰ;
ਡੇਰੇ ਤੋਂ ਕੁਝ ਦੂਰ, ਗੁਰਾਂ ਦੀ
ਭਜਨ ਗਾਹ ਸੀ ਸੁੰਦਰ।

ਹੀਰਾ ਸਿੰਘ ਤੇ ਲਹਿਣਾ ਸਿੰਘ ਮਿਲ
ਏਥੇ ਮਤਾ ਪਕਾਇਆ;

ਨਾਲ ਇਨ੍ਹਾਂ ਦੇ ਹੋਰ ਵੀ ਸਿੰਘਾਂ
ਮਤੇ 'ਚ ਹਿੱਸਾ ਪਾਇਆ ।

ਮਲੌਦ ਵਾਲੇ ਸਰਦਾਰ ਸਾਹਿਬ ਤੋਂ
ਸ਼ਸਤਰ ਹਾਸਲ ਕਰੀਏ;
ਹੋ ਕੇ ਪੂਰੀ ਤਰ੍ਹਾਂ ਲੈਸ ਜਾ
ਮਲੇਰ ਕੋਟਲੇ ਲੜੀਏ ।

ਵਧਿਆ ਜੋਸ਼ ਸਿੰਘਾਂ ਵਿਚ ਭਾਰਾ
ਮੱਚਣ ਲਗੇ ਭਬਾਕੇ;
"ਬੁੱਚੜ ਬਧ ਜ਼ਰੂਰ ਨੇ ਕਰਨੇ
ਮਲੇਰ ਕੋਟਲੇ ਜਾਕੇ ।"

ਸੂਹ ਲਗੀ ਜਾ ਸਤਿਗੁਰ ਜੀ ਨੂੰ
ਸ੍ਰੀ ਮੁਖ ਤੋਂ ਫਰਮਾਇਆ;
"ਲੜਣ ਮਰਣ ਦਾ ਅਜੇ ਸਮਾਂ ਨਹੀਂ
ਪਿਆਰੇ ਸਿਖੋ ਆਇਆ ।

ਸਾਡਾ ਢੰਗ ਲੜਾਈ ਦਾ ਨਾ
ਸ਼ਸਤਰ ਅਸਤਰ ਫੜ ਕੇ;
ਸ਼ਾਂਤ ਮਈ, ਮਾਲਾ, ਉਚ-ਜੀਵਨ
ਨਾਲ ਲੜਾਂਗੇ, ਖੜਕੇ ।"

ਹੀਰਾ ਸਿੰਘ ਬੋਲਿਆ, "ਸਤਿਗੁਰ !
ਅਰਜ ਇੱਕ ਹੈ ਮੇਰੀ;
ਹੁਕਮ ਦਿੱਤਾ ਹੈ ਨੌਵੇਂ ਗੁਰੂ ਨੇ
ਕੰਮ ਕਰੋ ਬਿਨ ਦੇਰੀ ।"

ਬੋਲੇ ਗੁਰੂ ਸਾਹਿਬ, "ਜੇ ਏਹ ਹੈ
ਤਾਂ ਤੇ ਠੀਕ ਹੈ ਭਾਈ;

ਗੁਰੂ ਸਾਹਿਬ ਦੀ ਗੁਰੂ ਹੀ ਜਾਣਨ
ਹੋਸਨ ਆਪ ਸਹਾਈ।''

ਤੁਰ ਪਏ ਸਿੰਘ ਮਲੇਰ ਕੋਟਲੇ
ਪਰਉਪਕਾਰ ਦੀ ਖ਼ਾਤਰ;
ਗਿਣਤੀ ਹੋਸੀ ਉਸ ਵੇਲੇ ਤਾਂ
ਇਕ ਸੌ ਪੰਝੀ ਮਾਤਰ।

ਜਾ ਮਲੋਦ ਦੇ ਕਿਲ੍ਹੇ 'ਚ ਪੁੱਜੇ
ਬਦਨ ਸਿੰਘ ਦੇ ਤਾਈਂ;
ਕਿਹਾ, ''ਸ਼ਸਤਰਾਂ ਲਈ ਅਸੀਂ ਹਾਂ,
ਆਏ, ਬਖ਼ਸ਼ੋ ਸਾਈਂ।

ਤੁਸਾਂ ਕਿਹਾ ਸੀ ਲੋੜ ਪੈਣ ਤੇ
ਸ਼ਸਤਰ ਹਾਜ਼ਰ ਮੇਰੇ;
ਕਹੇ ਤੁਸਾਂ ਦੇ, ਅੱਜ ਲੈਣ ਨੂੰ
ਆਏ ਤੇਰੇ ਡੇਰੇ।''

ਡਰ ਗਿਆ ਬਦਨ ਸਿੰਘ ਗੋਰੇ ਤੋਂ
ਨਾ ਕੀਤੀ ਕੁਰਬਾਨੀ;
ਨਾਂਹ ਕਰ ਦਿੱਤੀ ਸਾਫ਼ ਓਸ ਨੇ
ਸਮਝ ਏਸ ਬਿਧ ਹਾਨੀ।

ਇਹ ਤੱਕ ਹੀਰਾ ਸਿੰਘ ਸਹਾਰਾ
ਬਦੋਬਦੀ ਦਾ ਲੀਤਾ;
ਕੁਝ ਕੁ ਘੋੜਿਆਂ ਹਥਿਆਰਾਂ ਤੇ
ਝੱਟ ਕਬਜ਼ਾ ਜਾ ਕੀਤਾ।

ਫਲ ਹੋਇਆ, ਹੋ ਗਈ ਲੜਾਈ
ਮਾਰ ਕਾਟ ਵੀ ਹੋਈ;

ਦੋਨੀਂ ਪਾਸੀਂ ਖ਼ੂਬ ਖੁੱਲ੍ਹ ਕੇ
ਫ਼ਰਕ ਰਿਹਾ ਨਾ ਕੋਈ ।

ਦੋ ਮੋਏ ਦੋ ਫੱਟੜ—ਓਧਰ
ਸੰਤਾਂ ਹੱਥੋਂ ਹੋਏ;
ਏਧਰ ਫੱਟੜ ਚਾਰ ਅਤੇ ਦੋ
ਸੰਤ ਸੂਰਮੇ ਮੋਏ ।

ਨਾਲ ਲੈ ਜ਼ਖ਼ਮੀ, ਓਥੋਂ ਚਲ ਕੇ
ਮਲੇਰ ਕੋਟਲੇ ਆਏ;
ਅੱਗੇ ਹੁਕਮਰਾਨ ਵੀ ਪੂਰੇ
ਹੈਸਨ ਸਜੇ ਸਜਾਏ ।

ਖ਼ੂਬ ਲੜਾਈ ਹੋਈ ਭਾਰੀ
ਹਾਰ ਦਿੱਤੀ ਤਿੰਨ ਵਾਰੀ;
ਸੰਤਾਂ ਸਰਕਾਰੀ ਦਲ ਤਾਈਂ
ਮਾਰੀ ਸੱਟ ਕਰਾਰੀ ।

ਸੱਤ ਸ਼ਹੀਦ ਅਤੇ ਦੋ ਫੱਟੜ
ਹੋਏ ਕੂਕੇ ਭਾਰੇ;
ਓਧਰ ਮੋਏ ਨੌਂ ਤੇ ਜ਼ਖ਼ਮੀਂ
ਤੇਰ੍ਹਾਂ ਹੋਏ ਸਾਰੇ ।

ਕੂਕਿਆਂ ਤੱਕਿਆ ਭੱਜ ਗਏ ਸਾਰੇ
ਮੁੜ ਕੋਈ ਨਹੀਂ ਆਇਆ;
ਲੈ ਕੇ ਫੱਟੜ ਨਾਲ, ਕੋਟਲੇ
ਤੋਂ ਰਲ ਚਾਲਾ ਪਾਇਆ ।

ਇਕ ਪਠਾਨ ਸਮੁੰਦ ਖ਼ਾਨ ਸੀ
ਸਰਬੀਰ ਅਤਿ ਭਾਰਾ;

ਜੰਗ ਸਮੇਂ ਸੀ ਨਹੀਂ ਕੋਟਲੇ
ਆ ਸੁਣਿਆ ਉਸ ਕਾਰਾ ।

ਹੋ ਕੇ ਲਾਲੋਂ ਲਾਲ ਓਸ ਨੇ
ਕਿਹਾ ਸਾਥੀਆਂ ਤਾਈਂ;
ਮੈਂ ਵੀ ਦੇਖਾਂ ਹੱਥ ਉਨ੍ਹਾਂ ਦੇ
ਧਾਂਕ ਜਿਨ੍ਹਾਂ ਨੇ ਪਾਈ ।

ਸਿੰਘ ਕੋਟਲੇ ਤੋਂ ਥੋੜ੍ਹੀ ਹੀ
ਦੂਰ ਗਏ ਸਨ ਹਾਲੀ;
ਭੂਤਨ ਵਾਲੇ ਥੇਹ ਕੋਲ ਹੀ
ਜਿੱਤ ਕੇ ਪੂਰੀ ਮਾਲੀ ।

ਜਾ ਪੁੱਜਾ ਸਮੁੰਦ ਖ਼ਾਨ ਉਸ
ਕਿਹਾ ਕੜਕ ਕੇ, ''ਭਾਈ !
ਠਹਿਰੋ, ਹੀਰਾ ਸਿੰਘ ਕਿੱਥੇ ਹੈ ?
ਦੇਖਾਂ ਸੂਰਮਤਾਈ ।''

ਸੁਣ ਕੇ ਇਹ ਲਲਕਾਰ ਖ਼ਾਨ ਦੀ
ਰੋਕ ਲਿਆ ਝੱਟ ਘੋੜਾ,
ਹੀਰਾ ਸਿੰਘ ਨੇ ਕਿਹਾ, ''ਖੜਾ ਹਾਂ
ਜੀ ਨ ਕਰ ਹੁਣ ਥੋੜਾ ।

ਕਰ ਲੈ ਪਹਿਲਾ ਵਾਰ ਆਪ ਤੂੰ
ਮੈਂ ਪਿੱਛੋਂ ਕਰ ਲੈਸਾਂ,
ਦੇਖਾਂ ਤੇਰੀ ਹਿੰਮਤ, ਦੇਖੀਂ
ਮੈਂ ਵੀ ਕਿਸ ਬਿਧ ਪੈਸਾਂ ।''

ਸਮੁੰਦ ਖ਼ਾਨ ਨੇ ਤੁਰਤ ਫੁਰਤ ਇਕ
ਵਾਰ ਤੇਗ ਦਾ ਕੀਤਾ,

ਨਹੀਂ ਸੀ ਢਾਲ ਕੋਲ ਹੀਤਾ ਸਿੰਘ
ਗੁਟ ਤੋਂ ਹੀ ਕੰਮ ਲੀਤਾ।

ਕੱਟ ਗਿਆ ਖੱਬਾ ਗੁੱਟ ਓਸ ਦਾ
ਕੁੰਅਰ ਸਿੰਘ ਜਿਉਂ ਸੂਰਾ;
ਸਾਬਤ ਕਦਮ ਰਿਹਾ ਵਿਚ ਜੰਗ ਦੇ
ਜੋਸ਼ ਤੇਜ ਸਭ ਪੂਰਾ।

ਤੁਰਤ ਵਾਰ ਇਕ ਖ਼ਾਂ ਤੇ ਕੀਤਾ
ਧੜ ਤੋਂ ਵੱਖਰਾ ਹੋ ਕੇ;
ਵਾਂਗ ਗੇਂਦ ਸਿਰ ਜ਼ਿਮੀਂ ਤੇ ਡਿੱਗਾ
ਤੁਰ ਗਿਆ ਆਪਾ ਖੋਹ ਕੇ।

ਦੇਖ ਮੌਤ ਨੇਤਾ ਦੀ ਬਾਕੀ
ਸਾਥੀ ਭੱਜ ਗਏ ਸਾਰੇ;
ਪਿੱਛੇ ਪਰਤ ਕਿਸੇ ਨਾ ਤੱਕਿਆ
ਖ਼ੂਬ ਸਿੰਘਾਂ ਤੋਂ ਹਾਰੇ।

ਹੀਰਾ ਸਿੰਘ ਸਣੇ ਸਭ ਸੂਰੇ
ਰੜ ਪਿੰਡ ਜਾ ਪਧਾਰੇ;
ਪਟਿਆਲੇ ਰਿਆਸਤ ਦੀ ਜੂਹ ਸੀ
ਮਸਲੇ ਸੋਚਣ ਸਾਰੇ।

ਤਾ ਕੇ ਤੇਲ ਟੁੰਡ ਤਲ ਲੀਤਾ
ਹੀਰਾ ਸਿੰਘ ਸੂਰੇ ਨੇ;
ਬੰਦ ਕਰਨ ਲਈ ਖ਼ੂਨ ਆਪਣਾ
ਜ਼ਿੰਦਾ ਦਿਲ ਪੂਰੇ ਨੇ।

ਹੀਰਾ ਸਿੰਘ ਕਿਹਾ ਸਿੰਘਾਂ ਨੂੰ
"ਹੁਕਮ ਹੋਇਆ ਸੀ ਜਿਤਨਾ;

ਕੰਮ ਕਰਨ ਦਾ ਕਰ ਲੀਤਾ ਹੈ
ਗੁਰੂ ਕ੍ਰਿਪਾ ਥੀਂ ਉਤਨਾ।

ਹੁਣ ਇਸ ਦਾ ਫਲ ਪਾਣ ਲਈ ਹਾਂ
ਏਥੇ ਬੈਠੇ ਆ ਕੇ;
ਮਾਰੇ ਜਾਣ ਨਾ ਬੇ-ਗੁਨਾਹੇ
ਦੋਸ਼ ਅਸਾਡਾ ਲਾ ਕੇ।

ਇਕ ਗੱਲ ਹੋਰ, ਜਿਨ੍ਹਾਂ ਜਾਣਾ ਹੈ
ਬਿਲਾ ਸ਼ੱਕ ਉਹ ਜਾਵਣ;
ਐਪਰ ਜਿਨ੍ਹਾਂ ਸ਼ਹੀਦੀ ਪਾਣੀ
ਉਹ ਨਾ ਚਿੱਤ ਡੁਲਾਵਣ।"

ਚਲੇ ਗਏ ਕੁਝ ਸਿੱਖ ਜਿਨ੍ਹਾਂ ਨੇ
ਹੋਰ ਨਹੀਂ ਸੀ ਲੜਨਾ;
ਮਾਫਕ ਦਿਸਦਾ ਦੇਸ਼ ਕੌਮ ਲਈ
ਅਥਵਾ ਫ਼ਾਂਸੀ ਚੜ੍ਹਨਾ।

ਬਾਕੀ ਰਹਿ ਗਏ ਹੈਸਨ ਸੱਤਰ
ਉਹ ਅਣਖੀਲੇ ਸੂਰੇ;
ਦੇਸ਼ ਕੌਮ ਲਈ ਲੜਨ ਮਰਨ ਨੂੰ
ਸਨ ਤਿਆਰ ਜੋ ਪੂਰੇ।

ਹੀਰਾ ਸਿੰਘ ਸਰਦਾਰ ਆਖਿਆ
ਸਾਵਨ ਸਿੰਘ ਦੇ ਤਾਈਂ;
ਲੋੜ ਬਹੱਤਰਾਂ ਦੀ, ਦੋ ਘੱਟ ਹਨ
ਹੱਛਾ ਜਿਵੇਂ ਰਜ਼ਾਈਂ।

ਏਨੇ ਨੂੰ ਦੋ ਸਿੰਘ ਸੂਰਮੇ
ਮਿਲੇ ਜਥੇ ਵਿਚ ਆ ਕੇ;

"ਅਸੀਂ ਸ਼ਹਾਦਤ ਜਾਮ ਪੀਆਂਗੇ"
ਕਹਿੰਦੇ ਸੀਸ ਨਿਵਾ ਕੇ।

ਸ਼ੇਰ ਪੁਰੇ ਥਾਣੇ ਵਿਚ ਜਾ ਕੇ
ਸਾਰੇ ਹਾਜ਼ਰ ਹੋਏ;
ਆਪਾ ਪੇਸ਼ ਹਕੂਮਤ ਕਰ ਕੇ
ਗੌਰਵ ਨਾਲ ਖਲੋਏ।

ਦੂਜੇ ਦਿਨ ਪਾ ਹੁਕਮ ਕਾਵਨ ਦਾ
ਕਲਰ ਵਿਚ ਲਿਆਏ;
ਜਿੱਥੇ ਹਿੰਦ ਲਈ ਬੋਹੜ ਸ਼ਹੀਦੀ
ਜਾਣੇ ਸਨ ਉਗਾਏ।

ਪਟਿਆਲੇ, ਨਾਭੇ ਤੇ ਜੀਂਦ ਦੇ
ਮਲੇਰ ਕੋਟਲੇ ਆਏ;
ਘੋੜ ਸਵਾਰ ਫ਼ੌਜ ਦੇ ਜੋਧੇ
ਤੋਪਾਂ ਨਾਲ ਲਿਆਏ।

ਦਿੱਲੀ, ਅੰਬਾਲੇ, ਜਾਲੰਧਰ
ਵਿਚ ਫ਼ੌਜਾਂ ਦੀ ਤਿਆਰੀ;
ਪੂਰੀ ਰੱਖੀ ਲੋੜ ਪਵੇ ਤਾਂ
ਜਾ ਸਕਣ ਇਕ ਵਾਰੀ।

ਛੋਟਾ ਨਾਜ਼ਿਮ ਨਿਆਜ਼ ਅਲੀ ਲੈ
ਸਾਰੇ ਕੈਦੀ ਆਇਆ;
ਵਿਚ ਮਲੇਰ ਕੋਟਲੇ ਜਿੱਥੇ
ਮਿਥਿਆ ਕਰਨ ਸਫਾਇਆ।

ਪਿੰਡ ਕਮਾਲਪੁਰੋਂ ਬਾਹਰ ਸੀ
ਰੱਕੜ ਓਥੇ ਲਿਆਏ;

ਵਿਚ ਕਤਾਰ ਪੰਜਾਹ ਕੂਕੇ ਇਕ
ਬੰਨੇ ਖੜੇ ਕਰਾਏ ।

ਚਾਰੇ ਪਾਸੀਂ ਫ਼ੌਜਾਂ ਖੜੀਆਂ
ਕੀਤੀਆਂ ਵਿਉਂਤ ਬਣਾ ਕੇ;
ਪੈਦਲ ਘੋੜ ਸਵਾਰ ਅਨੇਕਾਂ
ਅਸਤਰ ਸ਼ਸਤਰ ਲਾ ਕੇ ।

ਲੁਧਿਆਣੇ ਦਾ ਡਿਪਟੀ ਕਾਵਨ
ਸੀ ਬਹੁਤਾ ਹੀ ਵੈੜਾ;
ਕਦੇ ਨਾ ਕੰਮ ਕੀਤਾ ਉਸ ਚੰਗਾ
ਜਦ ਕੀਤਾ ਤਦ ਭੈੜਾ ।

ਕਮਿਸ਼ਨਰ ਅੰਬਾਲੇ ਨੇ ਉਸ ਨੂੰ
ਲਿਖਿਆ ਸੀ ਇਹ, "ਭਾਈ !
ਜਦ ਤਕ ਮੈਂ ਨਾ ਆਵਾਂ ਹੋਵੇ
ਕੋਈ ਨਾ ਕਾਰਵਾਈ ।"

ਐਪਰ ਉਸ ਪਰਵਾਹ ਨਾ ਕੀਤੀ
ਏਸ ਹੁਕਮ ਦੀ ਰਾਈ;
ਆਪਣਾ ਹੁਕਮ ਚਲਾਇਆ, ਜਾਤਾ
ਇਹ ਹੈ ਹੁਕਮ ਖ਼ੁਦਾਈ ।

ਏਧਰ ਪਰਵਾਨੇ ਵੀ ਕਾਹਲੇ
ਪਏ ਹੋਏ ਸਨ ਭਾਰੇ;
'ਦੇਸ਼ ਧਰਮ ਤੇ ਕੌਮ ਤੋਂ 'ਆਖਣ
'ਅਸੀਂ ਨਿਛਾਵਰ ਸਾਰੇ ।'

ਦਰਸ਼ਕ ਕਈ ਹਜ਼ਾਰ ਉਚੇਚੇ
ਭੇਜੇ ਹੋਏ ਆਏ;

ਸਿੱਖਣ ਸਬਕ ਹਕੂਮਤ ਕਿਸ ਬਿਧ
ਬਾਗੀਆਂ ਤਾਈਂ ਦਬਾਏ ।

ਕੁਝ ਖ਼ੁਦ ਵੀ ਆਏ ਸਨ ਦੇਖਣ
ਜ਼ੁਲਮ ਹਕੂਮਤ ਵਾਲੇ;
ਆਜ਼ਾਦੀ ਲਈ ਅਜੇ ਵੀ ਜਿਹੜੇ
ਸਨ ਪੂਰੇ ਮਤਵਾਲੇ ।

ਇੰਦ ਕੌਰ ਤੇ ਖੇਮ ਕੌਰ ਵੀ
ਸਨ ਓਥੇ ਦੋ ਜਣੀਆਂ;
ਦੇਸ਼-ਰਤਨ ਧਨ ਵਿਚ ਜੋ ਉੱਤਮ
ਹੈਸਨ ਹੀਰਕ ਕਣੀਆਂ ।

ਵਤਨ ਧਰਮ ਤੋਂ ਮਰਨ ਮਾਰਨ ਲਈ
ਨਾਮਧਾਰਨਾਂ ਮਾਈਆਂ;
ਏਸ ਸ਼ਹੀਦੀ ਜਥੇ ਨਾਲ ਸੀ
ਭੈਣੀ ਤੋਂ ਚਲ ਆਈਆਂ ।

ਅੱਖੀਂ ਡਿੱਠਾ ਹਾਲ ਉਨ੍ਹਾਂ ਨੇ
ਜੋ ਬਿਆਨ ਹੈ ਕੀਤਾ;
ਉਹ ਪਰਮਾਣਿਕ ਸਭ ਤੋਂ ਭਾਰਾ
ਵੈਰੀਆਂ ਵੀ ਮੰਨ ਲੀਤਾ ।

ਕਾਵਨ ਚਾਹਿਆ ਤੋਪਾਂ ਅੱਗੇ
ਬੰਨ੍ਹ ਕੇ ਸਿੰਘ ਉਡਾਣਾ;
ਐਪਰ ਕਿਹਾ, "ਕੂਕਿਆਂ ਲੋੜ ਨ
ਇਹ ਪਰਬੰਧ ਕਰਾਣਾ ।

ਇਹ ਤਾਂ ਲੋੜ ਉਨ੍ਹਾਂ ਲਈ ਹੁੰਦੀ
ਜਿਹੜੇ ਮਰਨੋਂ ਡਰਦੇ;

ਜਿਹੜੇ ਵਤਨ ਧਰਮ ਦੇ ਆਸ਼ਕ
ਮੌਤ ਨੂੰ ਟਿਚਰਾਂ ਕਰਦੇ ।

ਸਿੱਖ ਸਤਿਗੁਰੂ ਰਾਮ ਸਿੰਘ ਦੇ
ਧਰਮ ਲਈ ਮਰਨਾ ਜਾਨਣ;
ਹੱਥੀਂ ਪਾ ਗਲ ਫ਼ਾਂਸੀ ਰੱਸੇ
ਮੌਤ ਨੂੰ ਵਰਨਾ ਜਾਨਣ ।

ਹੱਸ ਹੱਸ ਪੀਵੇ ਜਾਮ ਸ਼ਹਾਦਤ
ਇਹ ਮਸਤਾਂ ਦੀ ਢਾਣੀ;
ਹਿੱਕ ਡਾਹਣੀ ਹੈ ਤੋਪਾਂ ਅੱਗੇ
ਮੂਲ ਨ ਕੰਡ ਵਖਾਣੀ ।




ਦੇਸ਼ ਧਰਮ ਦੀ ਖ਼ਾਤਰ ਚੋਲਾ
ਇਹ ਛੱਡ ਨਵਾਂ ਸਜਾਣਾ;
ਮੁੜ-ਦੂਣੇ ਉਤਸ਼ਾਹ ਥੀਂ ਆ ਕੇ
ਦੇਸ਼ ਆਜ਼ਾਦ ਕਰਾਣਾ ।

ਇਸ ਲਈ ਤੈਥੋਂ ਪਹਿਲੇ ਸਾਨੂੰ
ਲੋੜ ਹੈ ਅੱਗੇ ਆਈਏ;
ਡਾਹ ਕੇ ਛਾਤੀ, ਖਾ ਕੇ ਗੋਲੀ
ਅਮਰ ਸ਼ਹੀਦੀ ਪਾਈਏ ।"

ਪਹਿਲਾ ਜਥਾ ਸੀ ਸੱਤਾਂ ਸੰਦਾ
ਨੱਚਦਾ ਗੌਂਦਾ ਆਇਆ;
ਹੀਰਾ ਸਿੰਘ ਲਹਿਣਾ ਸਿੰਘ ਸੀਨਾਂ
ਤੋਪਾਂ ਅੱਗੇ ਡਾਹਿਆ ।

ਤਿੰਨ ਵਾਰੀ ਪਲੀਤਾ ਤੋਪਾਂ
ਨੂੰ ਤੋਪਚੀ ਲਾਇਆ;

ਐਪਰ ਫੁਸ ਹੋ ਜਾਂਦਾ ਤੱਕ ਕੇ
ਹੀਰਾ ਸਿੰਘ ਮੁਸਕਾਇਆ।

ਆਖਣ ਲੱਗਾ, "ਮੇਰੇ ਗੁਰ ਦਾ
ਹੁਕਮ ਨਹੀਂ ਸੀ ਹੋਇਆ;
ਤਾਹੀਓਂ ਤੋੜਾ ਮੁੜ ਮੁੜ ਤੈਨੂੰ
ਰਿਹਾ ਦੇਂਵਦਾ ਟੋਇਆ।

ਲੈ ਹੁਣ ਹੁਕਮ ਹੋ ਗਿਆ ਗੁਰ ਦਾ,
ਲਾ ਦੇ ਤੋੜਾ ਜਲਦੀ;
ਆਜ਼ਾਦੀ ਲਈ ਸਾਡੇ ਸੀਨੇ
ਅੱਗ ਪਈ ਹੈ ਬਲਦੀ।

ਸੜ ਕੇ ਦੇਸ਼ ਕੌਮ ਦੀ ਖ਼ਾਤਰ
ਨਵਾਂ ਜਨਮ ਚਾ ਪਾਈਏ;
ਤੈਨੂੰ ਏਥੋਂ ਕੱਢ ਕੇ ਗੋਰੇ
ਦੇਸ਼ ਆਜ਼ਾਦ ਕਰਾਈਏ।

ਆਜ਼ਾਦੀ ਦੀ ਦੇਵੀ ਮੰਗਦੀ
ਖ਼ੂਨ ਅਸਾਂ ਦਾ ਗਾਹੜਾ;
ਤਾਂਹੀਓਂ ਇਹ ਸਭ ਕਾਂਡ ਬਣਾਏ
ਕੌਤਕ ਰਚਿਆ ਸਾਰਾ।"

ਜਿਉਂ ਹੀ ਤੋੜਾ ਤੋਪਚੀ ਲਾਇਆ
ਨਿਕਲੀ ਤੇਜ ਜਵਾਲਾ;
ਪੰਚ ਭੂਤਕੀ ਤਨ ਸਿੰਘਾਂ ਦਾ
ਉੱਡ ਗਿਆ ਕਰਮਾਂ ਵਾਲਾ।

***

# ਵਰਿਆਮ ਸਿੰਘ ਦੀ ਦਲੇਰੀ

ਪਹਿਲੇ ਵਿਚ ਪੰਜਾਹਾਂ ਦੇ
ਵਰਿਆਮ ਸਿੰਘ ਇਕ ਸੂਰਾ;
ਫੂਲ ਮਰ੍ਹਾਜ ਪਿੰਡ, ਜਟ ਸਿਧੂ
ਧਰਮ ਕਰਮ ਵਿਚ ਪੂਰਾ।

ਰਾਜੇ ਪਟਿਆਲੇ ਦੀ ਉਸ ਸੰਗ
ਹੈ ਸੀ ਰਿਸ਼ਤੇਦਾਰੀ;
ਵੇਖ ਸਾਹਮਣੇ ਤੋਪ ਦੇ ਹੋਇਆ
ਜਾਗ ਪਈ ਰੱਤ ਪਿਆਰੀ।

ਕਾਵਨ ਕੋਲ ਘੱਲ ਏਲਚੀ
ਹੱਥ ਬੰਨ੍ਹ ਅਰਜ਼ ਗੁਜ਼ਾਰੀ;
''ਛੱਡ ਦੇਵੋ ਇਹ ਮੇਰਾ ਬੰਦਾ
ਅਹਿਸਾਨ ਹੋਇ ਭਾਰੀ।''

ਕਾਵਨ ਸੋਚ ਸੋਚ ਕੇ ਲੰਮੀ
ਫੌਰਨ ਹੁਕਮ ਸੁਣਾਇਆ;

"ਛੱਡ ਦੇਵੋ ਕਹਿਕੇ ਕੱਦ ਮਧਰਾ
ਜਾਂਦਾ ਨਹੀਂ ਉਡਾਇਆ।"

ਵਰਿਆਮ ਸਿੰਘ ਨੂੰ ਕਿਹਾ ਤੋਪਚੀ
ਪਾਸੇ ਹੋ ਜੁਆਨਾ;
ਤੇਰਾ ਕੱਦ ਤੋਪ ਤੋਂ ਨੀਵਾਂ
ਲੱਗੇ ਨਹੀਂ ਨਿਸ਼ਾਨਾ।

"ਬਸ ! ਏਨੀ ਗੱਲ ਬਦਲੇ ਛੱਡੋਂ
ਐ ਜ਼ਾਲਮ ਜਰਵਾਣੇ !
ਜਿਨ੍ਹਾਂ ਦੇ ਮਨ ਚਾ ਮਰਨ ਦਾ
ਉਹ ਨਾ ਸੁਣਨ ਬਹਾਨੇ।"

ਨਿਕਲ ਮੈਦਾਨੋਂ ਬਾਹਰ ਸੂਰਮੇ
ਦਿਲ ਦਿਰੜ੍ਹਾਈ ਨੀਤੀ;
ਵਗੇ ਹੋਇ ਵਾਹਣ 'ਚੋਂ ਝੋਲੀ
ਢੀਮਾਂ ਦੀ ਭਰ ਲੀਤੀ।

ਕੋਲ ਤੋਪ ਦੇ ਆਣ ਖਲੋਤਾ
ਫਿਰ ਗਭਰੂ ਅਲਬੇਲਾ;
ਢੀਮਾਂ ਜੋੜ ਕੇ ਥੜਾ ਬਣਾਇਆ
ਜਿਉਂ ਵਿਸ਼ਕਰਮਾਂ ਚੇਲਾ।

ਫੇਰ ਖਲੋ ਕੇ ਆਪ ਥੜੇ ਤੇ
ਕਾਵਨ ਨੂੰ ਲਲਕਾਰੇ :
"ਹੁਣ ਨਹੀਂ ਕੱਦ ਤੋਪ ਤੋਂ ਮਧਰਾ
ਕੂੜ ਬਹਾਨੇ ਸਾਰੇ।

ਦੇਹ ਹੁਕਮ, ਕਰ ਢਿੱਲ ਜ਼ਰਾ ਨਾ
ਗੋਲਾ ਛਾਤੀ ਵੱਜੇ;

ਇਹ ਮਿੱਟੀ ਦਾ ਭਾਂਡਾ ਕਾਵਨ
ਸਿਰ ਤੇਰੇ ਤੇ ਭੱਜੇ ।

ਦੇਸ਼ ਅਜ਼ਾਦੀ ਬਦਲੇ ਹਸ ਹਸ
ਜਾਮ ਸ਼ਹਾਦਤ ਪੀਵਾਂ;
ਵਤਨ ਦੀ ਮਿੱਟੀ ਦੇ ਲਈ ਮਰਕੇ
ਜਗ ਰਹਿੰਦੇ ਤਕ ਜੀਵਾਂ ।''

ਵੇਖਣ ਵਾਲੇ ਹੋਏ ਅਚੰਭਾ
ਸਿੰਘ ਦੀ ਵੇਖ ਦਲੇਰੀ;
ਮਿੱਤਰ ਦੁਸ਼ਮਣ ਦੇ ਮੂੰਹ ਵਿਚੋਂ
ਨਿਕਲੀ ''ਵਾਹ !'' ਇਕ ਵੇਰੀ ।

ਆਖ਼ਰ ਕਾਵਨ ਹੋ ਸ਼ਰਮਿੰਦੇ
ਹੁਕਮ ਸਿਪਾਹੀਆਂ ਕੀਤਾ;
ਗੋਲਾ ਵੱਜਾ ਸਿੰਘ ਦੀ ਛਾਤੀ
ਕਰ ਗਿਆ ਫੀਤਾ ਫੀਤਾ ।

ਇਉਂ ਵਰਿਆਮ ਸਿੰਘ ਜਾ ਰਲਿਆ
ਜਥੇ ਸ਼ਹੀਦੀ ਚਾਂਈਂ;
ਲਾਹਨਤ ਪਾਈ ਦਿਲਾਂ ਦਰਦੀਆਂ
ਰਾਜ ਫਰੰਗੀ ਤਾਂਈਂ ।

***

## ਬਿਸ਼ਨ ਸਿੰਘ ਦੀ ਵਿਉਂਤ

ਇਨ੍ਹਾਂ ਪੰਜਾਹਾਂ ਵਿਚ ਇਕ ਬੱਚਾ,
ਡਾਢਾ ਭੋਲਾ ਭਾਲਾ;
ਖੜੀ ਮੌਤ ਸਾਹਵੇਂ ਤੱਕ ਕੇ ਵੀ
ਨੱਚੇ ਜਿਉਂ ਮਤਵਾਲਾ।

ਕਾਵਨ ਦੀ ਸੀ ਮੇਮ ਪਾਸ ਹੀ
ਤੱਕੇ ਪਈ ਨਜ਼ਾਰਾ;
ਅਦਭੁਤ, ਅਕਥ, ਅਲੌਕਿਕ, ਆਲ੍ਹਾ
ਮਨ ਝਕਝੋਰਣਹਾਰਾ।

ਕਦੇ ਨਾ ਡਿੱਠਾ ਸੁਣਿਆ ਉਸ ਸੀ
ਇਹ ਵੀਰੋਚਿਤ ਜੇਰਾ;
ਭਾਵੇਂ ਨਵੇਂ ਪੁਰਾਣੇ ਜੁਗ ਦਾ
ਸੀ ਉਸ ਗਿਆਨ ਬਥੇਰਾ।

ਅਤਿ ਪ੍ਰਭਾਵਿਤ ਹੋ ਕੇ ਬੋਲੀ
ਕਾਵਨ ਸਾਹਿਬ ਤਾਈਂ;

"ਛੱਡ ਦਿਓ ਉਹ ਭੋਲਾ ਬੱਚਾ
ਕਰ ਕੇ ਕਿਰਪਾ ਸਾਈਂ ।"

ਕੋਲ ਬੁਲਾ ਕੇ ਕਾਵਨ ਉਸ ਨੂੰ
ਆਖਣ ਲੱਗਾ : "ਬੱਚੇ !
ਕਹਿ ਦੇ, 'ਮੈਂ ਨਹੀਂ ਸਿੱਖ ਗੁਰੂ ਦਾ'
ਕਹਿੰਦਾ ਹਾਂ ਦਿਲ ਸੱਚੇ ।

ਛੱਡ ਦਿਆਂਗਾ ਤੈਨੂੰ ਫੌਰਨ
ਤੇਰੇ ਮਾਪਿਆਂ ਤਾਈਂ;
ਦੌਲਤ ਤੇ ਜਾਗੀਰ ਦਿਆਂਗਾ
ਜਾਹ ਘਰ ਚਾਂਈਂ ਚਾਂਈਂ ।"

ਬਿਸ਼ਨ ਸਿੰਘ, ਸਿੰਘ ਦੇ ਪੁੱਤਰ
ਦੁੱਧ ਸ਼ੀਹਣੀ ਦਾ ਪੀਤਾ;
ਜਾਗੀ ਅਣਖ-ਬੀਰਤਾ ਸੁਣ ਕੇ
ਅਸਰ ਛਕੇ ਅੰਮ੍ਰਿਤ ਦਾ ।

"ਨੇੜੇ ਕੰਨ ਕਰੇਂ ਜੇ ਸਾਹਿਬ !
ਨੇਕ ਇਰਾਦਾ ਦੱਸਾਂ;
ਮੈਂ ਮਰਨੇ ਤੋਂ ਡਰ ਕੇ ਹਰਗਿਜ਼
ਨਹੀਂ ਮੈਦਾਨੋਂ ਨੱਸਾਂ ।"

ਕਾਵਨ ਦੀ ਦਾੜ੍ਹੀ ਫੜ ਲੀਤੀ
ਨਾਲ ਜ਼ੋਰ, ਨਾ ਛੱਡੇ;
ਇਹ ਤੱਕ ਇਕ ਫ਼ੌਜੀ ਨੇ
ਹੱਥ ਉਸ ਦੇ ਚਾ ਵੱਢੇ ।

ਫਿਰ ਵੀ ਬੱਚੇ 'ਸੀ' ਨ ਕੀਤੀ
ਸਤਿਗੁਰ ਨਾਮ ਧਿਆਇਆ;

ਵਾਰ ਦੂਜਾ ਕਰ ਓਸ ਸਿਪਾਹੀ
ਧੜ ਤੋਂ ਸੀਸ ਉਡਾਇਆ ।

ਖੇਮ ਕੌਰ ਤੇ ਇੰਦ ਕੌਰ ਨੇ
ਲਾਇਆ ਜ਼ੋਰ ਬਥੇਰਾ;
ਅਵਸਰ ਮਿਲੇ ਸ਼ਹੀਦੀ ਦਾ ਤੇ
ਜਲਦੀ ਮੁੱਕੇ ਫੇਰਾ ।

ਐਪਰ ਗੋਰੇ ਇਕ ਨ ਮੰਨੀ
ਕੀਤਾ ਫ਼ੌਜ ਹਵਾਲੇ;
ਉਹ ਫੜ ਲੈ ਗਈ ਨਾਲ ਆਪਣੇ
ਛੱਡਿਆ ਜਾ ਪਟਿਆਲੇ ।



## ਆਪਣੇ ਹੁਕਮ ਤੋਂ ਮੁਨਕਰ

ਅਗਲੇ ਦਿਵਸ ਕਮਿਸ਼ਨਰ ਆਇਆ
ਪੁੱਛੇ ਕਾਵਨ ਤਾਈਂ;
"ਕਿਉਂ ਤੂੰ ਹੁਕਮ ਨਾ ਮੰਨਿਆਂ ਮੇਰਾ
ਆਪ ਹੁਦਰਿਆਂ ਨਿਆਈਂ ।
ਮੈਂ ਜੁ ਕਿਹਾ ਸੀ ਕੁਝ ਨ ਕਰਨਾ
ਨਾਲ ਮੁਜਰਮਾਂ ਭਾਈ;
ਮੈਂ ਆ ਕੇ ਖ਼ੁਦ ਸਜ਼ਾ ਦਿਆਂਗਾ
ਜਥਾ ਜੋਗ ਸਭ ਤਾਈਂ ।"
ਉਡਵਾਇਰ ਦੇ ਗੁਰੂ ਕਾਵਨ ਨੇ
ਐਸਾ ਉੱਤਰ ਦਿੱਤਾ;
ਜਿਸ ਨੂੰ ਸੁਣ ਕੇ ਖ਼ੁਦ ਹੰਟਰ ਵੀ
ਪਿਆ ਸੀ ਦਿਲ ਵਿਚ ਛਿੱਤਾ ।
"ਜੇ ਨਾ ਮੈਂ ਇਹ ਕਦਮ ਚੁੱਕਦਾ
ਬ੍ਰਿਟਿਸ਼ ਰੋਹਬ ਨਾ ਰਹਿੰਦਾ;

ਹਿੰਦੁਸਤਾਂ ਚੋਂ ਬ੍ਰਿਟਿਸ਼ ਰਾਜ ਨੂੰ
ਝੱਟ ਹੀ ਹਟਣਾ ਪੈਂਦਾ।

ਕਤਲ ਆਮ ਜੋ ਹੁੰਦਾ ਸਾਡਾ
ਸੋਚ ਸੋਚ ਦਿਲ ਕੰਬੇ;
ਬੱਚਾ ਬੱਚਾ ਸਾਡਾ ਜਦ ਤਕ
ਛੱਡ ਨ ਜਾਂਦਾ ਬੰਬੇ।''

ਜਚ ਗਈ ਗੱਲ ਕਮਿਸ਼ਨਰ ਨੂੰ ਇਹ
ਧੰਨਵਾਦ ਉਸ ਕੀਤਾ;
ਬਾਕੀ ਰਹਿੰਦੇ ਉਹਨਾਂ ਨੂੰ ਵੀ,
ਸੱਦ ਸਾਹਮਣੇ ਲੀਤਾ।

''ਤੋਪਾਂ ਨਾਲ ਉਡਾਓ'' ਕਹਿਆ
''ਇਹ ਮਸਤਾਂ ਦੀ ਢਾਣੀ;
ਮਿਲੇ ਹੁਣੇ ਨਾ ਹੋਵੇ ਦੇਰੀ
ਖ਼ਬਰ ਲੰਦਨੇ ਜਾਣੀ।

ਸੁਣ ਕੇ ਸਜ਼ਾ ਕਮਿਸ਼ਨਰ ਮੂੰਹੋਂ
ਸਭ ਕੂਕੇ ਹੱਸ ਬੋਲੇ;
ਦੇਸ਼ ਧਰਮ ਲਈ ਜਿਊਂਦੇ ਮਰਦੇ
ਅਸੀਂ ਕਦੇ ਨਾ ਡੋਲੇ।

ਤੂੰ ਕਰ ਲੈ ਚਿਤ ਆਪਣਾ ਰਾਜ਼ੀ
ਦੇ ਲੈ ਧੋਖਾ ਭਾਰਾ;
ਆਪਣੇ ਦਿਲ ਨੂੰ, ਬ੍ਰਿਟਿਸ਼ ਰਾਜ ਨੂੰ
ਪਰ ਇਹ ਹੈ ਪਾਪ ਈ ਸਾਰਾ।

ਅੱਜ ਨਹੀਂ ਤਾਂ ਕੱਲ ਫਲੇਗਾ
ਫਲਣੋ ਨਹੀਂ ਰੁਕੇਗਾ;

ਬ੍ਰਿਟਿਸ਼ ਰਾਜ ਦਾ ਬੋਹੜ ਭਾਰਾ
ਵਾਂਗ ਕਮਾਨ ਝੁਕੇਗਾ ।

ਹੋਸੀ ਦੇਸ਼ ਆਜ਼ਾਦ ਰਹੂ ਨਾ
ਪਰਾਧੀਨਤਾ ਬਾਕੀ;
ਬੱਚਾ ਬੱਚਾ ਹਿੰਦੀ ਹੋਸੀ
ਬ੍ਰਿਟਿਸ਼ ਰਾਜ ਤੋਂ ਆਕੀ ।

ਜਾਈਏ ਅਸੀਂ ਸ਼ਹੀਦ-ਲੋਕ ਨੂੰ
ਜਲਦੀ ਕਰੋ ਤਿਆਰੀ;
ਤੋਪਾਂ ਦੇ ਗੋਲੇ ਤੋਂ ਮਿਲਦੀ
ਸਾਨੂੰ ਅਸਲ ਖ਼ੁਮਾਰੀ ।''

ਪਾ ਕੇ ਹੁਕਮ ਕਮਿਸ਼ਨਰ ਸੰਦਾ
ਰੱਕੜ ਦੇ ਵਿਚ ਆਏ;
ਇਹ ਭੀ ਸੋਲਾਂ ਸਿੰਘ ਜ਼ਾਲਮਾਂ
ਤੋਪਾਂ ਨਾਲ ਉਡਾਏ ।

ਜ਼ੁਲਮਾਂ ਦੀ ਹੱਦ ਹੋਰ ਚਾ ਕੀਤੀ
ਘਰ-ਘਰ ਅੰਦਰ ਜਾ ਕੇ;
ਲੱਭ ਲੱਭ ਕੂਕੇ ਜੇਲ੍ਹਾਂ ਭਰੀਆਂ
ਕਈ ਬੇਦੋਸੇ ਲਿਆ ਕੇ ।



## ਗੁਰੂ ਸਾਹਿਬ ਤੇ ਵਾਰ

ਤੱਕ ਹਕੂਮਤ ਲਹਿਰ ਨਾ ਮੋਈ
ਕੀਤੇ ਜਤਨ ਹਜ਼ਾਰਾਂ;
ਝਗੜੇ ਝਾਂਝੇ ਕਈ ਪੁਆਏ
ਮਾਰੀਆਂ ਗੁਝੀਆਂ ਮਾਰਾਂ।

ਮਜ਼ਹਬੀ ਰੰਗ, ਰੰਗ ਫਿਰਕੇ ਦਾ
ਚਾੜ੍ਹਣ ਦੇ ਕਈ ਹੀਲੇ;
ਕੀਤੇ ਕਈਆਂ ਤੋਂ ਕਰਵਾਏ
ਪਾਏ ਪੁਆਏ ਵਸੀਲੇ।

ਲਾਠੀ ਗੋਲੀ ਖੂਬ ਚਲਾਈ
ਤੋਪਾਂ ਮਾਰ ਮੁਕਾਏ;
ਫਾਂਸੀਆਂ ਚਾੜ੍ਹੇ, ਲੁੱਟੇ ਪੁੱਟੇ
ਫਿਰ ਵੀ ਨਹੀਂ ਘਬਰਾਏ।

ਵਿੱਚ ਕਚਹਿਰੀ ਕੋਈ ਨਾ ਜਾਵੇ
ਹਾਕਮ ਮੱਖੀਆਂ ਮਾਰਣ;

ਮੁਨਸ਼ੀ, ਪਿਆਦੇ, ਚਪੜਾਸੀ ਸਭ
ਸੌਂ ਸੌਂ ਸਮਾਂ ਗੁਜ਼ਾਰਣ।

ਭੁੱਖੇ ਮਰਣ ਵਕੀਲ ਵਿਚਾਰੇ
ਕੇਸ ਕੋਈ ਨਾ ਆਵੇ;
ਛੱਡ ਪੰਜਾਬ ਹੋਰ ਸੂਬੇ ਨੂੰ
ਹਰ ਇਕ ਤੁਰਿਆ ਜਾਵੇ।

ਥਾਣੇਦਾਰ ਸਿਪਾਹੀ ਸਾਰੇ
ਵਿੱਚ ਥਾਣਿਆਂ ਕੱਟਣ;
ਦਿਨ, ਕਈ ਖੇਡਾਂ ਖੇਡ ਖੇਡਕੇ
ਪਏ ਪਏ ਪਾਸੇ ਵੱਣਣ।

ਮੁੰਡੇ ਜਾਣ ਸਕੂਲ ਕਦੇ ਨਾ
ਰਹਿਣ ਮਦਰਸੇ ਖਾਲੀ;
ਪਾਂਧੇ ਬਹਿ ਗਏ, ਕੰਮੀਂ ਲਗ ਗਏ
ਰਹਿੰਦੇ ਬਣ ਗਏ ਹਾਲੀ।

ਵਿਕੇ ਨਾ ਜ਼ਰਾ ਵਲੈਤੀ ਕਪੜਾ
ਨਾ ਹੀ ਹੋਰਸ ਚੀਜ਼ਾਂ;
ਬਣ ਗਏ ਲੋਕੀਂ ਸਾਦੇ ਸਾਰੇ
ਛਡ ਬੈਠੇ ਸਭ ਰੀਝਾਂ।

ਨਾਮ ਜਪਣ, ਦਿਨ ਰਾਤ ਕਮਾਵਣ,
ਮੇਹਨਤ ਕਰਕੇ ਸਾਰੇ;
ਕੋਈ ਕਿਸੇ ਦਾ ਲਹੂ ਨ ਚੂਸੇ
ਹੱਕ ਜ਼ਰਾ ਨਾ ਮਾਰੇ।

ਸੂਬੇ ਬਾਈ ਇਉਂ ਜਾਪਣ ਜਿਉਂ
ਬਾਈ ਗਵਰਨਰ ਬਣ ਗਏ;

ਉਪਾਸ਼ਕ ਸਿਖੀ ਨਾਲ ਜਨਾਂ ਨੂੰ
ਜੋੜਨ ਲਈ ਉਹ ਤੁਰ ਗਏ।

ਜਿਨ੍ਹਾਂ ਦੇ ਦੇਖਾ-ਦੇਖੀ ਹੋਰ ਵੀ
ਕੌਮਾਂ ਨੇ ਉਠ ਪਈਆਂ;
ਪੰਜਾਬੋਂ ਲੈ ਦੱਖਣ ਤੀਕਣ
ਕਈ ਲਹਿਰਾਂ ਚਲ ਰਹੀਆਂ।

ਖਤਮ ਕਰੋ ਇਹ ਪੰਥ ਨਵਾਂ ਜੋ
ਹੁਣੇ ਵਜੂਦ 'ਚ ਆਇਆ;
ਆਜ਼ਾਦੀ ਲਈ ਧਰਮ ਅਗੂਾਂ ਕਰ
ਜਿਸਨੇ ਭੜਥੂ ਪਾਇਆ।

ਸੋਚਿਆ, ਜਦ ਤਕ ਗੁਰੂ ਬਾਹਰ ਹੈ
ਅੰਮ੍ਰਿਤ ਵਰਖਾ ਕਰਦਾ;
ਰਹੂ ਦੇਸ਼ ਨਾ ਫੇਰ ਚਿਰਾਂ ਤਕ
ਬ੍ਰਿਟਿਸ਼ ਰਾਜ ਦਾ ਬਰਦਾ।

ਆਖਰ ਇਹੋ ਫੈਸਲਾ ਕੀਤਾ
ਵਾਰ ਗੁਰਾਂ ਤੇ ਕਰੀਏ;
ਗ੍ਰਿਫਤਾਰੀ ਤੋਂ ਜੇ ਅੱਗ ਭੜਕੇ
ਨਵੇਂ ਨਵੇਂ ਰਾਹ ਫੜੀਏ।

ਸਾਰਜੈਂਟ ਅੰਗਰੇਜ਼ ਇੰਸਪੈਕਟਰ
ਗੁਰੂ ਸਾਹਿਬ ਦੇ ਆਇਆ;
ਆਖਣ ਲੱਗਾ, "ਲੁਧਿਆਣੇ ਵਿਚ
ਕਾਵਨ ਸਾਹਿਬ ਬੁਲਾਇਆ।"

ਬੋਲੇ ਗੁਰੂ ਸਾਹਿਬ, "ਜਿਸ ਦਿਨ ਦੀ
ਸੀ ਉਡੀਕ ਅਤਿ ਭਾਰੀ;

ਬੜੀ ਖੁਸ਼ੀ ਹੈ ਅਜ ਉਸ ਦਿਨ ਦੀ
ਆਖਿਰ ਆ ਗਈ ਵਾਰੀ।"

ਬੁੱਕਲ ਮਾਰ ਲਈ ਕੰਬਲੀ ਦੀ
ਮਾਈ ਕਰਮੋਂ ਵਾਲੀ;
ਕੁਝ ਦਿਨ ਹੋਏ ਜੋ ਉਸ ਦਿੱਤੀ
ਹੈਸੀ ਰੰਗ ਦੀ ਕਾਲੀ।

ਓਦੋਂ ਹੀ ਸਤਿਗੁਰ ਜੀ ਕਹਿਆ
"ਦੇਸ ਨਿਕਾਲੇ ਵਾਲਾ;
ਮਸਤਾਨੀ ਸਮਾਨ ਲੈ ਆਈ
ਕੀਤਾ ਕੰਮ ਉਜਾਲਾ।"

ਗੱਡਾ ਇਕ ਤਿਆਰ ਕਰਾਇਆ
ਉਸ ਤੇ ਕਰੀ ਸਵਾਰੀ;
ਲੁਧਿਆਣੇ ਨੂੰ ਚਲੇ ਦੇਖਕੇ
ਜਨਤਾ ਹੋਈ ਦੁਖਾਰੀ।

ਛਮ-ਛਮ ਨੇਤਰ ਵੱਗਣ ਸਭ ਦੇ
ਬੋਲ ਨਾ ਮੁੱਖ ਤੋਂ ਆਏ;
ਫੇਰ ਦੀਦਾਰੇ ਕਦੋਂ ਹੋਣਗੇ
ਸੋਚਣ ਜੀ ਘਬਰਾਏ।

ਖਾ ਖਾ ਗਮ ਧਰਤੀ ਤੇ ਡਿੱਗਣ
ਬੇਵੱਸ ਸਿੱਖ ਵਿਚਾਰੇ;
ਜੱਸਾ ਸਿੰਘ ਪਿਤਾ ਦਸਰਥ ਜਿਉਂ
ਤੜਫਣ ਲੁਛਣ ਭਾਰੇ।

ਸ਼ਾਂਤ ਸਰੂਪ ਅਹਿੰਸਾ ਵਾਦੀ
ਤੇਜ ਪੁੰਜ ਗੁਰ ਬੋਲੇ;

''ਸੱਚਾ ਸਿੱਖ ਓਹੀ ਜੋ ਔਖੀ ਵੇਲੇ
ਕਦੇ ਨਾ ਡੋਲੇ।

ਦੇਸ਼ ਧਰਮ ਲਈ ਸਰਬੰਸ ਵਾਰੇ
ਬਦਲਾ ਕਦੇ ਨਾ ਚਾਹੇ;
ਵਕਤ ਨਜ਼ਾਕਤ ਸਮਝੇ ਹਰਦਮ
ਸੁੰਦਰ ਰਾਹ ਅਪਨਾਏ।

ਹਰਖ ਵਿਖਾਦ ਰਹਿਤ ਸਤਿਗੁਰ ਜੀ
ਬੋਲੇ ਕੋਮਲ ਬਾਣੀ;
''ਧੀਰਜ ਧਰੋ ਪਿਤਾ ਜੀ ਪਿਆਰੀ
ਸੰਗਤ ਧਰਮ ਨਿਭਾਣੀ!

ਅੱਜ ਦੇਸ਼ ਤੇ ਸੰਕਟ ਆਇਆ
ਅਤੀ ਘੋਰ ਦੁਖਦਾਈ;
ਰਾਜ ਵਿਦੇਸ਼ੀ, ਵਾਂਗ ਵੈਰੀਆਂ
ਕਰਦਾ ਪਿਆ ਤਬਾਹੀ।

ਹਿੰਸਾ ਨਾਲ ਨਾ ਵਾਰਾ ਵਟਿਆ
ਜਾ ਸਕਦਾ ਹੈ ਭਾਈ;
ਨਿਰਬਲ ਦਾ ਬਲ ਸਤਿ ਅਹਿੰਸਾ
ਝੂਠ ਨ ਮਾਸਾ ਰਾਈ।

ਇਸ ਤੇ ਪਕੇ ਰਹਿਓ ਹਮੇਸ਼ਾਂ
ਚਾਹੇ ਜੋ ਹੋ ਜਾਵੇ;
ਦੇਖ ਤੁਸਾਂ ਦਾ ਸਿਦਕ ਜ਼ਮਾਨਾ
ਮੂੰਹ ਵਿਚ ਉਂਗਲਾਂ ਪਾਵੇ।

ਇਹ ਦਿਨ ਦੂਰ ਹੋਣਗੇ ਜਲਦੀ
ਆਊ ਸਮਾਂ ਸੁਹਾਣਾ;

ਹਸ ਹਸ ਕੱਟੋ ਇਹ ਦਿਨ ਔਖੇ
ਕਰਕੇ ਦਿਲ ਮਰਦਾਨਾ ।

ਜਦ ਤਕ ਮਿਲਕੇ ਰਹੋਗੇ ਸਾਰੇ
ਨਾਮ ਜਪੋਗੇ ਮੁਖ ਥੀਂ;
ਵੰਡ ਛਕੋਗੇ, ਨਿਉਂ ਚਲੋਗੇ
ਸਦਾ ਰਹੋਗੇ ਸੁਖ ਥੀਂ ।

ਤਿਆਗ ਤਪਸਿਆ ਦਾ ਬ੍ਰਤ ਲੀਤਾ
ਤੁਸਾਂ ਨਿਭਾਣਾ ਪੂਰਾ;
ਆਪਣੇ ਜੀਵਨ ਦਾ ਦੁਨੀਆਂ ਤੇ
ਰੰਗ ਚੜ੍ਹਾਣਾ ਗੂੜ੍ਹਾ ;

ਨਸ਼ਿਆਂ ਵਿਸ਼ਿਆਂ ਵਲ ਨਾ ਜਾਣਾ
ਰਹਿਣਾ ਸਭਿਆਚਾਰੀ;
ਸਾਹਿਤ-ਸੇਵੀ, ਜਨ-ਜਨ ਸੇਵੀ
ਹੋਣਾ ਪਰ ਉਪਕਾਰੀ ।

ਆਜ਼ਾਦੀ ਲਈ ਲੜਦੇ ਰਹਿਣਾ
ਆਲਸ ਕਦੇ ਨਾ ਕਰਨਾ;
ਲੋੜ ਪਵੇ ਤਾਂ ਅਜ ਦੇ ਵਾਂਗੂ
ਨਾਲ ਖੁਸ਼ੀ ਦੇ ਮਰਨਾ ।

ਫਿਰਕਾ ਪ੍ਰਸਤੀ ਵਲ ਨਾ ਜਾਣਾ
ਕਦੇ ਭੁੱਲ ਕੇ ਭਾਈ;
ਕੀ ਹਿੰਦੂ, ਕੀ ਸਿੱਖ ਮੁਸਿਲਮਾਂ
ਜੈਨੀ, ਬੋਧ, ਇਸਾਈ ।

ਇਕੋ ਹਿੰਦ-ਦ੍ਰਖਤ ਦੇ ਟਾਹਣ
ਸਾਰੇ ਸੁਖਦ ਸਜੀਲੇ;

ਆਪਣੀ ਆਪਣੀ ਥਾਈਂ ਚੰਗੇ
ਸੁੰਦਰ ਰੰਗ ਰੰਗੀਲੇ ।

ਇਕ ਦਿਨ ਆਵੇਗਾ ਜਦ ਸਾਰੇ
ਇਕੋ ਹੀ ਹੋ ਜਾਸਨ;
ਦੂਰ ਨਹੀਂ ਦਿਨ, ਧੀਰਜ ਰੱਖੋ
ਜਲਦੀ ਹੀ ਪਏ ਆਸਨ ।

ਇਹੋ ਹੈ ਉਪਦੇਸ਼ ਅਸਾਂ ਦਾ
ਇਸ ਨੂੰ ਭੁੱਲ ਨਾ ਜਾਣਾ;
ਜਗਦੀ ਰੱਖਣਾ ਜੋਤ ਸਦਾ ਹੀ
ਭੁੱਲ ਨਾ ਕਦੇ ਬੁਝਾਣਾ ।

ਮੈਂ ਪਰਦੇਸਾਂ ਦੇ ਵਿਚ ਜਾ ਕੇ
ਬੀਜ ਧਰਮ ਦਾ ਬੋਣਾ;
ਮੇਰੇ ਗਿਆਂ ਬਗੈਰ ਕਦੇ ਵੀ
ਦੇਸ਼ ਆਜ਼ਾਦ ਨ ਹੋਣਾ ।

ਧੀਰਜ ਧਰੋ, ਨ ਮਨ ਤੋਂ ਡੋਲੋ
ਮੈਂ ਪਰਦੇਸੀਂ ਜਾਵਾਂ;
ਏਸੇ ਦੇਹ ਦੇ ਵਿਚ ਪਰਤ ਕੇ
ਮੁੜ ਭੈਣੀ ਵਿਚ ਆਵਾਂ ।

ਭਾਵੇਂ ਕੀ ਕੋਈ ਕਹੇ ਤੁਹਾਨੂੰ
ਮਨ ਨੂੰ ਨਹੀਂ ਡੁਲਾਣਾ;
ਮੈਂ ਪਰਦੇਸੋਂ ਆ ਕੇ
ਕਲਜੁਗ ਦੇ ਥਾਂ ਸਤਿਜੁਗ ਲਾਣਾ ।

ਤੇਰਾ ਭਾਣਾ ਮੀਠਾ ਲਾਗੇ
ਮੰਨ, ਘਰਾਂ ਨੂੰ ਜਾਵੋ;

ਹੱਸ ਹੱਸ ਝੱਲੋ ਆਈ ਮੁਸੀਬਤ
ਮਨ ਨੂੰ ਨਹੀਂ ਡੁਲਾਵੋ।"

ਇਉਂ ਸੰਗਤ ਨੂੰ ਧੀਰਜ ਦੇ ਕੇ
ਗੁਰ ਪ੍ਰਦੇਸ਼ ਪਧਾਰੇ;
ਲੁਧਿਆਣੇ, ਕਾਵਨ ਆਦਿਕ ਨੇ
ਕਰ ਰੱਖੇ ਸਨ ਤਿਆਰੇ।

ਗੱਡੀ ਤਿਆਰ ਸਪੈਸ਼ਲ ਕੀਤੀ
ਹੈਸੀ ਅੰਮ੍ਰਿਤ ਵੇਲੇ;
ਝਟ ਬਿਠਾਏ ਗੁਰੂ ਸਾਹਿਬ ਤੇ
ਕਈ ਸੂਬੇ ਅਲਬੇਲੇ।

ਸਿੱਧੇ ਜਾ ਪਰਾਗ ਪੁਜਾਏ
ਵਿਚ ਕਿਲੇ ਦੇ ਸਾਰੇ;
ਉਥੇ ਰੱਖੇ ਦੋ ਕੁ ਮਹੀਨੇ
ਫਿਰ ਕਈ ਥਾਂ ਖਿਲਾਰੇ।

ਸਤਿਗੁਰੂ ਨਾਲ ਨਾਨੂ ਸਿੰਘ ਸੇਵਕ
ਬਰਮਾ ਜਾ ਪੁਜਾਏ;
ਬਾਨੀ ਹਿੰਦ, ਹਿੰਦ ਤੋਂ ਬਾਹਰ
ਜੇਲ੍ਹਾਂ ਦੇ ਵਿਚ ਪਾਏ।

ਸੈਂਟ੍ਰਲ ਜੇਲ੍ਹ ਰੰਗੂਨ ਵਿਚ ਰਹੇ
ਸਤਿਗੁਰੂ ਕਈ ਮਹੀਨੇ;
ਫਿਰ ਰੱਖੇ ਗਏ ਡਾਕ ਬੰਗਲੇ
ਸੱਚੇ ਹਿੰਦ ਨਗੀਨੇ।

ਡਾਕ ਬੰਗਲੇ ਤੋਂ ਮਰਗੋਈ
ਰਹੇ ਢੇਰ ਚਿਰ ਦਾਤਾ:

ਉਥੋਂ ਅੰਤਰ ਧਿਆਨ ਹੋ ਗਏ
ਭਾਰਤ ਭਾਗ ਵਿਧਾਤਾ ।

ਪਤਾ ਨਾ ਲੱਗਣ ਤੇ ਹਕੂਮਤ
ਇਕ ਐਲਾਨ ਕਢਾਇਆ;
ਜਿਸ ਵਿਚ ਜੋਤੀ ਜੋਤ ਸਮਾ ਗਏ
ਬਿਲਕੁਲ ਝੂਠ ਅਲਾਇਆ ।

ਕਈ ਸਿੰਘ ਕਰ ਆਇ ਦਰਸ਼ਨ
ਪਿੱਛੋਂ ਏਸ ਐਲਾਨੋਂ;
ਬਰ੍ਹਮਾ ਵਿਚ ਗਏ ਦੇਸ਼ ਆਜ਼ਾਦੀ ਲਈ
ਜੋ ਹਿੰਦੁਸਤਾਨੋਂ ।



## ਜਲਾਵਤਨ

ਗੁਰੂ ਸਾਹਿਬ ਤੇ ਸੂਬੇ ਫੜ ਕੇ
ਭੇਜ ਦਿਤੇ ਜਦ ਸਾਰੇ;
ਬਾਦ ਹਕੂਮਤ ਲੁਟ ਮਾਰ ਲਦੀ
ਪਹੁੰਚੀ ਗੁਰੂਦਵਾਰੇ ।

ਖੂਬ ਲੁਟਾਇਆ ਫੌਜੀਆਂ ਹਥੋਂ
ਭੈਣੀ ਸਾਹਿਬ ਸਾਰਾ;
ਇਕ ਨਾ ਛਡਿਆ ਘਰ ਲਿਹਾਜ਼ ਕਰ
ਕੀ ਚੰਗਾ ਕੀ ਮਾੜਾ ।

ਸਤਿਗੁਰੂ ਦੇ ਨਿਵਾਸ ਦੀ ਸਭ ਤੋਂ
ਵਧ ਬੇ-ਅਦਬੀ ਕੀਤੀ;
ਕਪੜੇ, ਭਾਂਡੇ, ਮੰਜੇ ਪੀੜ੍ਹੇ
ਹਰ ਇਕ ਸ਼ੈ ਚੁੱਕ ਲੀਤੀ ।

ਪਾਣੀ ਹਾਂਡੇ ਤਕ ਭੁਇੰ ਪੁੱਟੀ
ਲੱਭਣ ਲਈ ਖਜ਼ਾਨਾ;

ਦੌਲਤ ਦਾ, ਅਸਲੇ ਦਾ, ਐਪਰ
ਮਿਲਿਆ ਨਾ ਇਕ ਦਾਣਾ।

ਨਾ ਕੋਈ ਦਸਤਾਵੇਜ਼ ਹੀ ਆਈ
ਹਥ ਇਤਰਾਜ਼ਾਂ ਵਾਲੀ;
ਜਿਸ ਮੂੰਹ ਆਏ ਸਨ ਓਸੇ ਮੂੰਹ
ਤੁਰ ਪਏ ਖਾਲਮ ਖਾਲੀ।

ਗੁਰਦੁਆਰੇ ਭੈਣੀ ਸਾਹਿਬ ਤੇ
ਕਰੜਾ ਪਹਿਰਾ ਲਾਇਆ;
ਸ਼ਬਦ ਕੀਰਤਨ ਪਾਠ ਕਰਾਣ ਤੇ
ਵੀ ਕੰਟ੍ਰੋਲ ਜਮਾਇਆ।

ਪੂਰੇ ਵਰ੍ਹੇ ਪੰਜਾਹ ਹਕੂਮਤ
ਗੁਰਦ੍ਵਾਰੇ ਤੇ ਕਝਜ਼ਾ
ਰੱਖੀ ਰੱਖਿਆ ਨਾਲ ਜ਼ੋਰ ਦੇ
ਮਿਧ ਸਿੱਖੀ ਦਾ ਜਜ਼ਬਾ।

ਸੌ ਸਾਖੀ ਵਿਚ ਗੁਰੂ ਗੋਬਿੰਦ ਸਿੰਘ
ਹੁਕਮ ਜੁ ਸੀ ਫੁਰਮਾਇਆ;
ਬਰਸ ਪਚਾਸ ਰਹੇਗੀ
ਚੌਂਕੀ ਉਹ ਪੂਰਾ ਹੋ ਆਇਆ।

ਝਟ ਹਕੂਮਤ ਗੁਰਦ੍ਵਾਰੇ ਤੋਂ
ਚੌਂਕੀ ਕਬਜ਼ੇ ਵਾਲੀ;
ਚੁੱਕ ਲਈ, ਹੋਰ ਵਧੇ ਨਾ ਚਲਦੀ
ਗਾਂਧੀ-ਲਹਿਰ ਨਿਰਾਲੀ।



## ਅੰਤਕਾ

ਦੂਜੀ ਜੰਗ ਅਜ਼ਾਦੀ ਵਾਲੀ
ਅਜੇ ਨਹੀਂ ਸੀ ਬੀਤੀ;
ਚੰਗਾ ਹੋਇਆ ਅੰਗਰੇਜ਼ਾਂ ਦੀ
ਨੰਗੀ ਹੋਈ ਨੀਤੀ।

ਰਾਜੇ ਅਤੇ ਨਵਾਬਾਂ ਦਾ ਵੀ
ਰੂਪ ਨਿਖੜ ਕੇ ਆਇਆ;
ਪੂੰਜੀਦਾਰਾਂ, ਸਰਦਾਰਾਂ ਵੀ
ਆਪਣਾ ਰੂਪ ਦਿਖਾਇਆ।

ਸਾਧਾਂ ਸੰਤਾਂ ਅਤੇ ਮਹੰਤਾਂ
ਨੇ ਵੀ ਘੱਟ ਨਾ ਕੀਤੀ;
ਨਾ ਹੀ ਘੱਟ ਪੁਜਾਰੀਆਂ ਕੀਤੀ
ਵਰਤਨ ਤੋਂ ਬਦਨੀਤੀ।

ਸਭ ਨੇ ਮਿਲ ਕੇ ਨਵੀਂ ਲਹਿਰ ਨੂੰ
ਖੂਬ ਦਬਾਇਆ ਕੱਸਿਆ;
ਦੇਖ ਦੇਖ ਕੇ ਲੰਦਨੀ ਗੋਰਾ
ਡਾਢਾ ਦਿਲ ਵਿਚ ਹੱਸਿਆ।

ਭਾਰਤ ਮਾਤਾ ਫੁੱਟ-ਫੁੱਟ ਰੋਈ
ਰਤ ਦੇ ਹੰਝੂ ਕੇਰੇ;
ਹੋਈ ਅਵਾਜ਼, "ਨਾ ਰੋ ਮਾਤਾ !
ਦਿਨ ਚਗੇ ਆ ਰਹੇ ਨੇੜੇ ।

ਜ਼ਰਾ ਕੁ ਹੋਰ ਲੋੜ ਧੀਰਜ ਦੀ
ਕੁਰਬਾਨੀ ਦੀ ਵੀ ਹੈ;
ਬਸ ਫਿਰ ਦੇਖੀਂ ਤੇਰੀ ਖਾਤਰ
ਦੇਸ਼ 'ਚ ਬਣਦਾ ਕੀ ਹੈ।

ਨਾ ਇਹ ਰਹੂ ਗੁਲਾਮੀ ਨਾ ਹੀ
ਅਜ ਦੇ ਇਹ ਰਜਵਾੜੇ;
ਨਾ ਹੀ ਠੇਕੇਦਾਰਾਂ ਦੇ ਹੱਥ
ਰਹਿਸਨ ਗੇ ਗੁਰਦੁਆਰੇ ।

ਮੰਦਰਾਂ ਅਤੇ ਮਸੀਤਾਂ ਦਾ ਵੀ
ਹਾਲ ਰਹੂ ਨਾ ਅਜ ਦਾ;
ਜੋ ਵੀ ਹੋਊ ਕੰਮ ਇਨ੍ਹਾਂ ਵਿਚ
ਹੋਊ ਸਭਸ ਵਿਧਿ ਸਜਦਾ ।

ਨਵੀਂ ਉਸਾਰੀ ਸਭਸ ਦੇਸ਼ ਦੀ
ਨਵੇਂ ਨਮੂਨੇ ਵਾਲੀ
ਹੋਊ, ਰਹੂ ਕਿਤੇ ਨਾ ਦੇਸ 'ਚ
ਬੇਕਾਰੀ ਕੰਗਾਲੀ ।"

ਲੱਗੀ ਕਰਨ ਉਡੀਕ ਦਿਨਾਂ ਦੀ
ਭਾਰਤ ਮਾਂ ਦੁਖਿਆਰੀ;
ਆਖਰ ਉਹ ਦਿਨ ਆ ਹੀ ਪੁਜਾ
ਹੋ ਗਈ ਪਰਮ ਸੁਖਾਰੀ ।

